# ਲੇਖ-ਸੂਚੀ

## ਕਾਂਡ ੧

**ਜ਼ਰੂਰੀ ਲੱਛਣ—**



## ਕਾਂਡ ੨.

ਕਾਂਡ ੩

## ਕਵਿਤਾਂ ਦੇ ਭੇਦ

## ਕਾਂਡ ੪

ਕਾਂਡ ੧

# ਜ਼ਰੂਰੀ ਲੱਛਣ

## ੧. ਪਿੰਗਲ

ਜਿਵੇਂ ਕਿਸੇ ਲਿਖਤ ਦੀ ਬੋਲੀ ਦੀ ਸ਼ੁਧਤਾਈ ਪਰਖਣ ਲਈ ਵਿਆਕਰਣਕ ਨੇਮਾਂ ਦਾ ਆਸਰਾ ਲਿਆ ਜਾਂਦਾ ਹੈ ਤਿਵੇਂ ਹੀ ਕਿਸੇ ਛੰਦ ਰਚਨਾ ਨੂੰ ਪਰਖਣ ਲਈ ਪਿੰਗਲ ਦੀ ਵਰਤੋਂ ਕੀਤੀ ਜਾਂਦੀ ਹੈ। ਪਿੰਗਲ ਮੁਨੀ ਸੰਸਕ੍ਰਿਤ ਦਾ ਇਕ ਪ੍ਰਸਿੱਧ ਵਿਦਵਾਨ ਹੋਇਆ ਹੈ। ਸੰਸਕ੍ਰਿਤ ਦੇ ਛੰਦਾਂ ਦੇ ਨੇਮ ਸਭ ਤੋਂ ਪਹਿਲਾਂ ਉਸ ਨੇ ਰਚੇ। ਉਸ ਦੇ ਰਚੇ ਛੰਦ-ਸ਼ਾਸ਼ਤਰ ਦਾ ਨਾਂ ਪਿੰਗਲ ਪ੍ਰਸਿਧ ਹੋ ਗਿਆ। ਮਗਰੋਂ ਹਿੰਦੀ ਦੇ ਵਿਦਵਾਨਾਂ ਨੇ ਇਸ ਸ਼ਾਸਤਰ ਦਾ ਉਲਥਾ ਹਿੰਦੀ ਵਿਚ ਕੀਤਾ। ਉਸ ਦਾ ਨਾਂ ਵੀ 'ਪਿੰਗਲ' ਹੀ ਪੈ ਗਿਆ। ਫਿਰ ਪੰਜਾਬੀ ਦੇ ਵਿਦਵਾਨਾਂ ਨੇ ਇਸੇ ਹਿੰਦੀ ਦੇ ਪਿੰਗਲ ਦੇ ਆਸਰੇ ਪੰਜਾਬੀ ਛੰਦਾ-ਬੰਦੀ ਦੇ ਨੇਮ ਰਚੇ। ਇਨ੍ਹਾਂ ਨੇ ਵੀ ਇਸ ਪੁਸਤਕ ਦਾ ਨਾਂ ਪਿੰਗਲ ਹੀ ਰਖਿਆ।

ਇਸ ਲਈ ਜਿਸ ਪੁਸਤਕ ਤੋਂ ਛੰਦ ਰਚਨਾ ਦੇ ਨੇਮਾਂ ਦਾ ਪਤਾ ਲਗੇ ਉਸ ਨੂੰ ਪਿੰਗਲ ਆਖਦੇ ਹਨ। ਛੰਦ-ਰਚਨਾ ਦੇ ਨੇਮਾਂ ਨੂੰ ਵੀ ਪਿੰਗਲ ਹੀ ਕਹਿੰਦੇ ਹਨ।

## ੨. ਕਵਿਤਾ ਕੀ ਹੈ ?

ਛੰਦ-ਰਚਨਾ ਦੇ ਨੇਮਾਂ ਦੇ ਅਨੁਸਾਰ ਰਚੀ ਹੋਈ ਲੈ ਤੇ ਰਸ ਨਾਲ ਭਰੀ ਹੋਈ, ਅਤੇ ਵਲਵਲੇ ਤੇ ਵਿਚਾਰ ਦੀ ਸੁੰਦਰਤਾ ਵਾਲੀ ਰਚਨਾ ਨੂੰ ਕਵਿਤਾ ਕਹਿੰਦੇ ਹਨ। ਤਾਂ ਤੇ ਕਵਿਤਾ ਦੇ ਦੋ ਅੰਗ ਹਨ, ਪਹਿਲਾ ਲੈ ਤੇ ਤਾਲ ਜਾਂ ਸੁਰ, ਅਰਥਾਤ ਪਿੰਗਲ ਦੇ ਨੇਮਾਂ ਅਨੁਸਾਰ ਚੁਣੇ ਤੇ ਗੁੰਦੇ ਹੋਏ ਸੁੰਦਰ ਢੁਕਵੇਂ ਸ਼ਬਦ, ਅਤੇ ਦੂਜਾ ਉਨ੍ਹਾਂ ਸ਼ਬਦਾਂ ਵਿਚਾਲੇ ਵਲਵਲੇ ਤੇ ਵਿਚਾਰ। ਪਹਿਲੇ ਅੰਗ ਨੂੰ ਕਵਿਤਾ ਦਾ ਸਰੀਰ ਤੇ ਦੂਜੇ ਨੂੰ ਉਸ ਦੀ ਰੂਹ ਕਿਹਾ ਜਾ ਸਕਦਾ ਹੈ।

ਆਮ ਲੋਕ ਇਹ ਸਮਝਦੇ ਹਨ ਕਿ ਜਿਹੜੀ ਰਚਨਾ ਠੀਕ ਵਜ਼ਨ, ਤੋਲ ਜਾਂ ਬਹਿਰ ਵਿਚ ਲਿਖੀ ਹੋਵੇ, ਜਿਸ ਵਿਚ ਲੈ ਤੇ ਸੁਰ ਤਾਲ ਹੋਵੇ, ਅਤੇ ਜਿਸ ਦਾ ਤੁਕਾਂਤ ਮਿਲਦਾ ਹੋਵੇ, ਉਹ ਕਵਿਤਾ ਹੁੰਦੀ ਹੈ, ਉਸ ਵਿਚ ਵਲਵਲੇ ਤੇ ਵਿਚਾਰ ਭਾਵੇਂ ਹੋਣ

ਤੇ ਭਾਵੇਂ ਨਾ ਹੋਣ, ਉਨ੍ਹਾਂ ਦੇ ਖਿਆਲ ਮੁਜਬ ਕੁਲਫ਼ੀਆਂ ਵਾਲੇ ਦੀ ਹੇਠ ਲਿਖਿਆ ਹੋਕਾ ਵੀ ਕਵਿਤਾ ਹੈ :—

'ਮੇਰੀ ਕੁਲਫੀ ਠੰਡੀ ਠਾਰ,
ਕੀਤੀ ਹੁਣ ਹੀ ਤਿਆਰ,
ਬੜੀ ਮਿੱਠੀ ਮਜ਼ੇਦਾਰ,
ਦੇਂਦੀ ਮੌਜ ਤੇ ਬਹਾਰ;
ਖਾ ਕੇ ਵੇਖ ਮੇਰੇ ਯਾਰ,
ਪੈਸੇ ਲੈਂਦਾ ਕੇਵਲ ਚਾਰ,

ਇਨ੍ਹਾਂ ਤੁਕਾਂ ਦੀ ਬੰਦਸ਼ ਛੰਦਾ-ਬੰਦੀ ਦੇ ਨੇਮਾਂ ਅਨੁਸਾਰ ਠੀਕ ਜਾਪਦੀ ਹੈ, ਤੁਕਾਂਤ ਮਿਲਦਾ ਹੈ, ਇਨ੍ਹਾਂ ਵਿਚ ਲੈ ਤੇ ਸੁਰ ਵੀ ਹੈ, ਪਰ ਕਵਿਤਾ ਨਹੀਂ। ਇਸ ਵਿਚ ਵਲਵਲੇ ਤੇ ਵਿਚਾਰ ਦੀ ਥੁੜ ਹੈ।

ਦੂਜੇ ਪਾਸੇ ਕੁਝ ਸੱਜਣ ਹਰ ਕਿਸੇ ਅਜਿਹੀ ਰਚਨਾ ਨੂੰ ਕਵਿਤਾ ਦਾ ਨਾਂ ਦੇਂਦੇ ਹਨ ਜਿਹੜੀ ਇਨਸਾਨ ਦੇ ਦਿਲ ਵਿਚ ਅਨੰਦ. ਉਮਾਹ, ਖੇੜਾ, ਪਿਆਰ, ਹਮਦਰਦੀ. ਤਰਸ ਜਾਂ ਹੋਰ ਡੂੰਘੇ ਵਲਵਲੇ ਪੈਦਾ ਕਰੇ। ਉਨ੍ਹਾਂ ਦਾ ਖਿਆਲ ਹੈ ਕਿ ਕਵਿਤਾ ਨੂੰ ਛੰਦਾ-ਬੰਦੀ ਦੇ ਨੇਮਾਂ ਵਿਚ ਬੱਝਣ ਦੀ ਲੋੜ ਨਹੀਂ। ਉਹ ਕਹਿੰਦੇ ਹਨ ਕਿ ਬੋਲੀ ਵਿਚ ਲੈ, ਤਾਲ ਤੇ ਤੋਲ ਭਾਵੇਂ ਹੋਣ ਤੇ ਭਾਵੇਂ ਨਾ ਹੋਣ, ਤੁਕਾਂਤ ਮਿਲਦੇ ਹੋਣ ਜਾਂ ਨਾਂ ਸ਼ਬਦਾਂ ਤੇ ਮਾਤਰਾ ਦੀ ਗਿਣਤੀ ਦਾ ਚਾਹੇ ਖਿਆਲ ਰਖਿਆ ਜਾਵੇ ਤੇ ਚਾਹੇ ਨਾ ਰਖਿਆ ਜਾਵੇ, ਜੇ ਕਿਸੇ ਰਚਨਾ ਵਿਚ ਸੁੰਦਰ ਵਿਚਾਰ ਤੇ ਵਲਵਲੇ ਮੌਜੂਦ ਹੋਣ ਤਾਂ ਉਹ ਕਵਿਤਾ ਹੈ। ਉਨ੍ਹਾਂ ਦੇ ਖਿਆਲ ਮੁਜਬ ਹੇਠਲੀ ਲਿਖਤ ਕਵਿਤਾ ਹੈ :—

'ਤੇਰੇ ਨੈਣ,
ਹੇ ਮੇਰੇ ਪ੍ਰੀਤਮਾ, ਕਿੰਨੇ ਸੁਹਣੇ ਤੇ ਤੇਜ਼ ਨੇ।
ਇਹ ਵਿੰਨ੍ਹ ਘੱਤਦੇ ਹਨ ਉਨ੍ਹਾਂ ਸਭ ਨੂੰ ਜਿਨ੍ਹਾਂ ਵੱਲ ਤੁਸੀਂ ਸੁਭਾਵਕ
ਤੌਰ ਤੇ ਤੱਕ ਲੈਂਦੇ ਹੋ,
ਤੇ ਉਨ੍ਹਾਂ ਨੂੰ ਭੁੱਲ ਜਾਂਦਾ ਹੈ ਹੋਰ ਸਭ ਕੁਝ ਤੇ ਤੁਹਾਡੇ ਹੀ ਹੋ ਜਾਂਦੇ ਨੇ
ਸਦਾ ਲਈ ਉਹ।'

ਅਸਲ ਗੱਲ ਇਹ ਹੈ ਕਿ ਜਿਵੇਂ ਇਨਸਾਨ ਤਾਂ ਹੀ ਇਨਸਾਨ ਹੈ ਜੇ ਇਨਸਾਨੀ ਸਰੀਰ ਤੇ ਇਨਸਾਨੀ ਰੂਹ ਦਾ ਇਕੱਠ ਜਾਂ ਮੇਲ ਹੋਵੇ। ਜੇ ਇਨਸਾਨੀ ਸਰੀਰ ਵਿਚ ਖੋਤੇ ਦੀ ਰੂਹ ਪੈ ਜਾਵੇ ਤੇ ਜਾਂ ਖੋਤੇ ਦੇ ਸਰੀਰ ਵਿਚ ਇਨਸਾਨੀ ਰੂਪ ਪੈ ਜਾਵੇ, ਤਾਂ ਉਸ ਮਿਲਾਵਟ ਨੂੰ ਅਸੀਂ ਅਸਲੀ ਇਨਸਾਨ ਨਹੀਂ ਕਹਿ ਸਕਦੇ, ਤਿਵੇਂ ਹੀ ਜਦ ਤੀਕ ਕਿਸੇ ਰਚਨਾ ਵਿਚ ਕਵਿਤਾ ਦੀ ਰੂਹ ਤੇ ਕਵਿਤਾ ਦੇ ਸਰੀਰ ਦਾ ਮੇਲ ਨਾ ਹੋਵੇ, ਉਹ ਅਸਲ ਕਵਿਤਾ ਨਹੀਂ ਅਖਵਾ ਸਕਦੀ। ਇਸ ਕਰਕੇ ਕਵਿਤਾ ਅਸਲ ਵਿਚ ਉਹੀ ਰਚਨਾ ਹੁੰਦੀ

ਹੈ ਜਿਸ ਵਿਚ ਸੁੰਦਰ ਵਿਚਾਰ ਤੇ ਵਲਵਲੇ ਵੀ ਹੋਣ, ਜਿਹੜੀ ਛੰਦਾ-ਬੰਦੀ ਦੇ ਨੇਮਾਂ ਅਨੁਸਾਰ ਵੀ ਪੂਰੀ ਉਤਰੇ, ਅਤੇ ਜਿਸ ਵਿਚ ਤਾਲ. ਸੁਰ ਤੇ ਲੈ ਵੀ ਹੋਵੇ।

## ੩. ਛੰਦ ਵਰਣ ਤੇ ਮਾਤਰਾਂ

ਛੰਦ ਉਸ ਰਚਨਾ ਨੂੰ ਕਹਿੰਦੇ ਹਨ ਜਿਹੜੀ ਅੱਖਰ, ਮਾਤਰਾਂ ਦੇ ਗੁਣ ਆਦਿ ਦੇ ਨੇਮਾਂ ਦੇ ਅਨੁਸਾਰ ਹੋਵੇ, ਜਿਸ ਦੀਆਂ ਤੁਕਾਂ ਵਿਚ ਅੱਖਰਾਂ, ਮਾਤਰਾਂ ਤੇ ਗੁਣਾਂ ਦੀ ਗਿਣਤੀ ਖਾਸ ਤੋਲ ਦੇ ਅਨੁਸਾਰ ਰੱਖੀ ਗਈ ਹੋਵੇ।

**ਵਰਣ**—ਅੱਖਰਾਂ ਨੂੰ ਆਖਦੇ ਹਨ। ਅੱਖਰ ਲਿਖਤ ਵਿਚ ਆਪਣੀ ਇਕੱਲੀ ਅਵਾਜ਼ ਦੇਂਦੇ ਹਨ। ਪੰਜਾਬੀ ਅੱਖਰਾਂ ਨਾਲ ਦਸ ਲਗਾਂ ਲਾਈਆਂ ਜਾਂਦੀਆਂ ਹਨ ਜਿਹੜੀਆਂ ਅੱਖਰਾਂ ਨਾਲ ਜੁੜ ਕੇ ਆਪਣੀ ਆਵਾਜ਼ ਪ੍ਰਗਟ ਕਰਦੀਆਂ ਹਨ। ਉਨ੍ਹਾਂ ਦੀ ਆਪਣੀ ਵੱਖਰੀ ਆਵਾਜ਼ ਕੋਈ ਨਹੀਂ ਹੁੰਦੀ।

ਆਵਾਜ਼ ਜਾਂ ਉਚਾਰਣ ਦੇ ਲਿਹਾਜ਼ ਨਾਲ ਅੱਖਰ ਦੋ ਪ੍ਰਕਾਰ ਦੇ ਹੋ ਸਕਦੇ ਹਨ। ਇਕ ਤਾਂ ਉਹ ਜਿਨ੍ਹਾਂ ਦੇ ਉਚਾਰਨ ਵਿਚ ਥੋੜ੍ਹਾ ਸਮਾਂ ਲੱਗਦਾ ਹੈ ਜਾਂ ਜਿਨ੍ਹਾਂ ਦੀ ਆਵਾਜ਼ ਛੋਟੀ ਹੁੰਦੀ ਹੈ। 'ਡਰ', 'ਜਿਸ' ਤੇ 'ਉਸ' ਵਿਚਲੇ ਸਾਰੇ ਅੱਖਰਾਂ ਦੀ ਆਵਾਜ਼ ਛੋਟੀ ਹੈ। ਦੂਜੇ ਉਹ ਅੱਖਰ ਜਿਨ੍ਹਾਂ ਦੇ ਉਚਾਰਨ ਵਿਚ ਬਹੁਤ ਸਮਾਂ ਲੱਗਦਾ ਹੈ. ਅਰਥਾਤ ਜਿਨ੍ਹਾਂ ਦੀ ਆਵਾਜ਼ ਵੱਡੀ ਜਾਂ ਲੰਮੀ ਹੁੰਦੀ ਹੈ। 'ਡੋਰੀ', 'ਜੇਰਾ', 'ਜੋੜੇ' ਤੇ 'ਊਣੀ' ਵਿਚਲੇ ਸਾਰੇ ਅੱਖਰਾਂ ਦੀਆਂ ਆਵਾਜ਼ਾਂ ਵੱਡੀਆਂ ਜਾਂ ਲੰਮੀਆਂ ਹਨ।

ਜਿਸ ਵਰਣ ਜਾਂ ਅੱਖਰ ਦੇ ਉਚਾਰਣ ਵਿਚ ਥੋੜ੍ਹਾ ਸਮਾਂ ਲੱਗੇ, ਅਰਥਾਤ ਜਿਸ ਦੀ ਆਵਾਜ਼ ਛੋਟੀ ਹੋਵੇ, ਉਸ ਨੂੰ **ਲਘੂ** ਆਖਦੇ ਹਨ। 'ਲਘੂ' ਦਾ ਅਰਥ ਹੈ 'ਛੋਟਾ' 'ਘਰ', 'ਸਿਰ' ਤੇ 'ਤੁਕ' ਦੇ ਅਖਰ (ਵਰਣ) ਸਭ 'ਲਘੂ' ਹਨ। ਜਿਸ ਵਰਣ ਦੇ ਉਚਾਰਣ ਵਿਚ ਬਹੁਤਾ ਸਮਾਂ ਲੱਗੇ, ਜਿਸਦੀ ਅਵਾਜ਼ ਵੱਡੀ ਜਾਂ ਲੰਮੀ ਹੋਵੇ, ਉਸ ਨੂੰ ਗੁਰੂ ਆਖਦੇ ਹਨ। 'ਗੁਰੂ' ਦਾ ਅਰਥ ਹੈ 'ਵੱਡਾ'. 'ਵੀਰਾ'. 'ਭੋਰੇ', 'ਮੂਲੋਂ' ਦੇ ਸਭ ਅੱਖਰ 'ਗੁਰੂ' ਹਨ।

**ਮਾਤਰ ਜਾਂ ਮਾਤਰਾਂ**—ਮੁਕਤਾਂ ਜਾਂ ਲਘੂ ਅੱਖਰ ਦੇ ਉਚਾਰਨ ਵਿਚ ਜਿੰਨਾ ਸਮਾਂ ਲੱਗਦਾ ਹੈ, ਉਸ ਨੂੰ ਮਾਤਰ (ਮਾਤਰਾ) ਆਖਦੇ ਹਨ। 'ਲਘੂ' ਦੀ ਇਕ ਮਾਤਰ ਗਿਣਦੇ ਹਨ ਅਤੇ 'ਗੁਰੂ' ਦੀਆਂ ਦੋ। ਇਕ ਮਾਤਰ ਵਾਲਾ ਅੱਖਰ (ਵਰਣ) 'ਲਘੂ' ਹੁੰਦਾ ਹੈ ਅਤੇ ਦੋਂਹ ਮਾਤਰਾਂ ਵਾਲਾ ਵਰਣ 'ਗੁਰੂ' ਹੁੰਦਾ ਹੈ। 'ਗੁਰੂ' ਦੇ ਉਚਾਰਣ ਵਿਚ 'ਲਘੂ' ਦੇ ਉਚਾਰਨ ਨਾਲੋਂ ਦੂਣਾ ਸਮਾਂ ਲਗਦਾ ਹੈ।

ਮੁਕਤੇ, ਸਿਹਾਰੀ ਤੇ ਔਂਕੜ ਵਾਲੇ ਅੱਖਰ ਇਕ-ਮਾਤਰਿਕ ਜਾਂ ਲਘੂ ਹੁੰਦੇ ਹਨ,

ਅਤੇ ਕੰਨਾ, ਸਿਹਾਰੀ, ਦੁਲੈਂਕੜੇ, ਲਾਂ, ਦੁਲਾਈਆਂ, ਹੋੜਾ, ਕਨੌੜਾ, ਟਿੱਪੀ ਅਤੇ ਅੱਧਕ ਵਾਲੇ ਅੱਖਰ ਦੋ-ਮਾਤਰਿਕ ਜਾਂ ਗੁਰੂ ਹੁੰਦੇ ਹਨ।

'ਕਸਰਤ', 'ਬਰਕਤ', 'ਮਿਹਨਤ', 'ਮੁਜਰਮ' ਅਤੇ 'ਗੁਰਮੁਖ' ਵਿਚ ਸਾਰੇ ਅੱਖਰ ਲਘੂ ਹਨ ਅਤੇ ਹਰੇਕ ਸ਼ਬਦ ਚਹੁੰ ਮਾਤਰਾਂ ਦਾ ਹੈ।

'ਕਾਕੀਏ', 'ਤੇਲੀਆ', 'ਤੋਰੀਆ', 'ਚੀਰੀਏ', 'ਤੰਬੂਰਾ', 'ਲੰਮਾਈ' 'ਬੱਚੀਏ' ਵਿਚ ਸਾਰੇ ਅੱਖਰ ਦੋ-ਮਾਤਰਿਕ ਜਾਂ ਗੁਰੂ ਹਨ ਅਤੇ ਹਰੇਕ ਛੇ ਛੇ ਮਾਤਰਾਂ ਦਾ ਹੈ।

'ਸਾਗ', 'ਦੌੜ', 'ਪੀੜ', ਹਿੱਲ' ਵਿਚੋਂ ਹਰੇਕ ਸ਼ਬਦ ਦਾ ਪਹਿਲਾ ਅੱਖਰ ਗੁਰੂ ਹੈ ਅਤੇ ਦੂਜਾ ਲਘੂ ਅਤੇ ਤਿੰਨਾਂ ਤਿੰਨਾਂ ਮਾਤਰਾਂ ਦਾ ਹੈ।

ਏਸੇ ਤਰ੍ਹਾਂ 'ਤਲਾ', 'ਸਿਰੀ', 'ਗੁਆ' ਵਿਚੋਂ ਹਰੇਕ ਸ਼ਬਦ ਦਾ ਪਹਿਲਾ ਅੱਖਰ ਲਘੂ ਹੈ ਤੇ ਦੂਜਾ ਗੁਰੂ ਅਤੇ ਹਰੇਕ ਤਿੰਨਾਂ ਤਿੰਨਾਂ ਮਾਤਰਾਂ ਦਾ ਹੈ।

ਮਾਤਰਾਂ ਦੀ ਗਿਣਤੀ ਕਰਨ ਲਗਿਆਂ ਇਸ ਗੱਲ ਦਾ ਖਿਆਲ ਰਖਣਾ ਚਾਹੀਦਾ ਹੈ ਕਿ ਦੁਤ ਅੱਖਰਾਂ ਦੇ ਪੈਰੀਂ ਲਿਖੇ ਅੱਖਰਾਂ ਨੂੰ ਗਿਣਤੀ ਵਿਚ ਨਹੀਂ ਲਿਆ ਜਾਂਦਾ। ਦੁੱਤ ਅੱਖਰ ਉਂਞ ਭਾਵੇਂ ਦੋਂਹ ਅੱਖਰਾਂ ਦਾ ਬਣਦਾ ਹੈ, ਜਿਨ੍ਹਾਂ ਵਿਚੋਂ ਇਕ ਅੱਖਰ ਦੂਜੇ ਦੇ ਪੈਰੀਂ ਲਿਖਿਆ ਹੁੰਦਾ ਹੈ, ਪਰ ਮਾਤਰਾਂ ਦੀ ਗਿਣਤੀ ਕਰਨ ਵੇਲੇ ਦੁੱਤ ਨੂੰ ਇਕੱਠੇ ਅੱਖਰ ਵਾਕਰ ਇਕ ਅੱਖਰ ਹੀ ਗਿਣਿਆ ਜਾਂਦਾ ਹੈ, ਜਿਵੇਂ 'ਪ੍ਰਭੂ' 'ਪ੍ਰੇਮੀ', 'ਪੜ੍ਹ' 'ਚੜ੍ਹ'. 'ਦ੍ਵੈਤ' ਸਾਰੇ ਦੋ-ਅੱਖਰੇ ਸ਼ਬਦ ਹੀ ਸਮਝੇ ਜਾਂਦੇ ਹਨ। ਜਿਨ੍ਹਾਂ ਵਿਚੋਂ 'ਪੜ੍ਹ' ਤੇ 'ਚੜ੍ਹ' ਦੋਂਹ ਦੋਂਹ ਮਾਤਰਾਂ ਦੇ, 'ਪ੍ਰਭੂ' ਅਤੇ 'ਦ੍ਵੈਤ' ਤਿੰਨਾਂ ਤਿੰਨਾਂ ਮਾਤਰਾਂ ਦੇ, ਅਤੇ ਪ੍ਰੇਮੀ ਚਹੁੰ ਮਾਤਰਾਂ ਦਾ ਹੈ।

ਬਿੰਦੀ ਦੀ ਕੋਈ ਮਾਤਰਾ ਨਹੀਂ ਗਿਣੀ ਜਾਂਦੀ, ਸਿਵਾਇ ਉਸ ਹਾਲਤ ਦੇ ਜਦੋਂ ਇਹ ਉ' ਨਾਲ ਲਗ ਕੇ ਟਿੱਪੀ ਦਾ ਕੰਮ ਦੇਵੇ। 'ਸੋਂ', 'ਗਾਂ', 'ਜਾਵੇਂ', 'ਤੋਰੀਆਂ' 'ਚੀਰਾਂ', 'ਇੱਟਾਂ' ਬਣਾ ਦਿਤਾ ਜਾਵੇ. ਤਾਂ ਇਨ੍ਹਾਂ ਦੀਆਂ ਮਾਤਰਾਂ ਦੀ ਗਿਣਤੀ ਵਿਚ ਕੋਈ ਫ਼ਰਕ ਨਹੀਂ ਪਵੇਗਾ। ਪਰ ਜੇ 'ਉਗਲ' ਵਿਚ ਬਿੰਦੀ ਲਾ ਕੇ ਉਂਗਲ' ਬਣਾ ਦੇਈਏ, ਤਾਂ ਇਕ ਮਾਤਰਾ ਵਧ ਜਾਵੇਗੀ। 'ਉਗਲ' ਦੀਆਂ ਤਿੰਨ ਮਾਤਰਾਂ ਹਨ, ਪਰ 'ਉਂਗਲ' ਦੀਆਂ ਚਾਰ। 'ਛਾਉਂ ਤੇ 'ਸਿਉਂਕ' ਵਿਚ 'ਉਂ' ਦੀ ਇਕ ਹੀ ਮਾਤਰਾ ਹੈ।

ਕਿਸੇ ਅੱਖਰ ਦੀਆਂ ਦੋਂਹ ਤੋਂ ਵੱਧ ਮਾਤਰਾ ਨਹੀਂ ਹੋ ਸਕਦੀਆਂ। ਉਪਰ ਦੱਸਿਆ ਗਿਆ ਹੈ ਕਿ ਟਿੱਪੀ ਵਾਲੇ ਅੱਖਰ ਦੀਆਂ ਦੋ ਮਾਤਰਾਂ ਹੁੰਦੀਆਂ ਹਨ, ਜਿਵੇਂ 'ਰਗ' ਵਿਚ 'ਰ' ਦੀ ਇਕ ਮਾਤਰਾ ਹੈ, ਪਰ 'ਰੰਗ' ਵਿਚ ਇਸਦੀਆਂ ਦੋ ਮਾਤਰਾਂ ਹਨ। 'ਰਗ' ਦੀਆਂ ਦੋ ਮਾਤਰਾਂ ਹਨ ਤੇ 'ਰੰਗ' ਦੀਆਂ ਤਿੰਨ। ਪਰ ਜਿੱਥੇ 'ਸੂੰ', 'ਸਹੁ', 'ਹੂ'. 'ਜੂ', 'ਤੂ'. 'ਲੂ' ਸਭ ਦੋ ਮਾਤਰਿਕ ਸ਼ਬਦ ਹਨ. ਜੇ ਇਨ੍ਹਾਂ ਉਪਰ ਟਿੱਪੀ ਲਾ ਕੇ 'ਸੂੰ'. 'ਸਹੁੰ', 'ਹੂੰ', 'ਜੂੰ', 'ਤੂੰ', 'ਲੂੰ'. ਬਣਾ ਲਈਏ, ਤਾਂ ਵੀ ਇਨ੍ਹਾਂ ਦੀਆਂ ਦੋ ਦੋ ਮਾਤ੍ਰਾ ਹੀ ਰਹਿਣਗੀਆਂ।

## ੪. ਲਘੂ ਤੇ ਗੁਰੂ ਅੱਖਰਾਂ ਦਾ ਲਿਖਤੀ ਰੂਪ

ਲਘੂ ਅੱਖਰ ਦਾ ਰੂਪ ਸਿਧੀ ਖੜੀ ਲਕੀਰ ( । ) ਨਾਲ ਪਰਗਟ ਕੀਤਾ ਜਾਂਦਾ ਹੈ ਅਤੇ ਗੁਰੂ ਅੱਖਰ ਦਾ ਰੂਪ ਪ੍ਰਗਟ ਕਰਨ ਲਈ ਵਿੰਗੀ ਲੀਕ (s) ਵਰਤੀ ਜਾਂਦੀ ਹੈ ।

| —ਸ਼ਬਦ | —ਲਿਖਤੀ ਰੂਪ— | —ਮਾਤਰਾਂ— |
|---|---|---|
| ਸਰਲ | ।।। (ਤਿੰਨੇ ਲਘੂ) | ਤਿੰਨ |
| ਹਿਕਮਤ | ।।।। (ਚਾਰੇ ਲਘੂ) | ਚਾਰ |
| ਉਜਰਤ | ।।।। (ਚਾਰੇ ਲਘੂ) | ਚਾਰ |
| ਸਾਰ | s। (ਗੁਰੂ-ਲਘੂ) | ਤਿੰਨ |
| ਸਾਰਾ. ਸਾਰੇ | ss (ਦੋਵੇਂ ਗੁਰੂ) | ਚਾਰ |
| ਕੂਲਾ, ਕੂਲੀ | ss (ਦੋਵੇਂ ਗੁਰੂ) | ਚਾਰ |
| ਗੁਲਾਈ | ।ss (ਲਘੂ ਗੁਰੂ ਗੁਰੂ) | ਪੰਜ |
| ਚੁੜਾਈ | ।ss (ਲਘੂ. ਗੁਰੂ ਗੁਰੂ) | ਪੰਜ |
| ਜੋੜੀਆਂ | sss (ਤਿੰਨੇ ਗੁਰੂ) | ਛੇ |
| ਵੱਟਿਆਂ | s।s (ਗੁਰੂ ਲਘੂ ਗੁਰੂ) | ਪੰਜ |
| ਵੱਟੀਆਂ | sss (ਤਿੰਨੇ ਗੁਰੂ) | ਛੇ |
| ਅੰਮ੍ਰਿਤ | s।। (ਗੁਰੂ ਲਘੂ ਲਘੂ) | ਚਾਰ |
| ਅੰਮ੍ਰਿਤਸਰ | s।।। (ਇਕ ਗੁਰੂ ਚਾਰ ਲਘੂ) | ਛੇ |
| ਦੇਵਿੰਦਰ | ss।। (ਦੋ ਗੁਰੂ ਦੋ ਲਘੂ) | ਛੇ |
| ਕਿਰਪਾਲਤਾ | ।।s।s (ਲਘੂ ਲਘੂ ਗੁਰੂ ਲਘੂ ਗੁਰੂ) | ਸੱਤ |

ਤੁਕਾਂ ਵਿਚ ਆਏ ਸ਼ਬਦਾਂ ਦੀ ਗਿਣਤੀ ਇਸ ਤਰ੍ਹਾਂ ਕਰਦੇ ਹਨ :—

| ਕਢੇ | ਮਾਰ | ਵੰਝਲੀ | ਅਨੰਦ | ਛਾ | ਗਿਆ |
|---|---|---|---|---|---|
| ss | s। | s।s | ss। | s | ।s |
| ੨੨ | ੨੧ | ੨੧੨ | ੨੨੧ | ੨ | ੧੨ |

(੨੨ ਮਾਤਰਾਂ)

| ਮਾਰਦਾ | ਦਮਾਮੇ | ਜੱਟ | ਮੇਲੇ | ਆ | ਗਿਆ |
|---|---|---|---|---|---|
| s।s | ।ss | s। | ss | s | ।s |
| ੨੧੨ | ੧੨੨ | ੨੧ | ੨੨ | ੨ | ੧੨ |

(੨੨ ਮਾਤਰਾਂ)

## ੫. ਤੁਕ ਜਾਂ ਚਰਨ

ਛੰਦ ਦੀ ਪੂਰੀ ਪਾਲ ਨੂੰ ਤੁਕ ਜਾਂ ਚਰਨ ਆਖਦੇ ਹਨ। ਬਹੁਤੇ ਛੰਦਾਂ ਵਿਚ ਚਾਰ ਤੁਕਾਂ ਹੁੰਦੀਆਂ ਹਨ ਪਰ ਕਈਆਂ ਵਿਚ ਵੱਧ ਘੱਟ ਵੀ ਹੁੰਦੀਆਂ ਹਨ। ਹੇਠਲੇ ਛੰਦ ਦੀਆਂ ਚਾਰ ਤੁਕਾਂ ਹਨ :—

'ਸੁਖੀ ਨੀਂਦ ਜੇ ਸੁੱਤਾ ਚਾਹੇਂ, ਵੱਸ ਨ ਪਈਂ ਅਮੀਰਾਂ ਦੇ।
ਬੰਦੀ ਜਨ ਦੇ ਹਲੂਣੇ ਨਾਲੋਂ, ਟੁਕੜੇ ਭਲੇ ਫ਼ਕੀਰਾਂ ਦੇ।
ਵਿੱਚ ਗੁਲਾਮੀ ਹੋਏ ਖੁਨਾਮੀ, ਸੁੱਕਣ ਲਹੂ ਸਰੀਰਾਂ ਦੇ।
ਸੀਨੇ ਹੱਥ ਪੌਣ ਨਿਹੜਾਈ, ਖੜੇ ਖਾਂਗ ਤਸਵੀਰਾਂ ਦੇ।

(ਚਾਤ੍ਰਿਕ)

## ੬. ਗਤਿ ਜਾਂ ਸਰਲਤਾ

ਹਰੇਕ ਕਵਿਤਾ ਵਿਚ ਸ਼ਬਦਾਂ ਦੀ ਤਰਤੀਬ ਅਜਿਹੀ ਹੁੰਦੀ ਹੈ ਕਿ ਪੜ੍ਹਨ ਸਮੇਂ ਇਨ੍ਹਾਂ ਵਿਚ ਰਵਾਨੀ ਜਾਂ ਸਰਲਤਾ ਹੁੰਦੀ ਹੈ। ਪੜ੍ਹਨ ਲੱਗਿਆਂ ਕਿਤੇ ਅਟਕ ਨਹੀਂ ਪੈਂਦੀ, ਸ਼ਬਦਾਂ ਦੀ ਅਵਾਜ਼ ਲਗਾਤਾਰ ਜੁੜੀ ਤੁਰੀ ਜਾਂਦੀ ਹੈ। ਠੇਡਾ ਜਾਂ ਹਝੋਕਾ ਕੋਈ ਨਹੀਂ ਲਗਦਾ। ਪਿੰਗਲ ਅਨੁਸਾਰ ਇਸ ਰਵਾਨੀ ਜਾਂ ਸਰਲਤਾ ਨੂੰ **ਗਤਿ** ਆਖਦੇ ਹਨ। ਇਹਦਾ ਕੋਈ ਖਾਸ ਨੇਮ ਨਹੀਂ ਚੰਗੇ ਕਵੀਆਂ ਦੀ ਕਵਿਤਾ ਵਿਚ ਸੁੱਤੇ ਸਿੱਧ ਹੀ ਗਤਿ ਆ ਜਾਂਦੀ ਹੈ। ਇਸਦੇ ਉਲਟ ਕਾਵਿ ਭਾਵ ਤੋਂ ਸੱਖਣੇ ਆਦਮੀ ਛੰਦਾ-ਬੰਦੀ ਦੇ ਨੇਮਾਂ ਦੀ ਪਾਲਣਾ ਕਰਦੇ ਹੋਏ, ਤੁਕਾਂ ਦੀਆਂ ਮਾਤਰਾਂ ਪੂਰੀਆਂ ਰੱਖਦੇ ਹੋਏ ਵੀ, ਕਈ ਸਕਤੇ ਜਾਂ ਅਟਕਾ ਪਾ ਦੇਂਦੇ ਹਨ। ਪੜ੍ਹਨ ਲੱਗਿਆਂ ਠੇਡੇ ਜਾਂ ਹਝੋਕੇ ਜਿਹੇ ਲਗਦੇ ਹਨ। ਜਿਵੇਂ ਹੇਠ ਲਿਖੀਆਂ ਤੁਕਾਂ ਵਿਚ ਗਤਿ ਹੈ :—

'ਤੂੜੀ ਤੰਦ ਸਾਂਭ, ਹਾੜੀ ਵੇਚ ਵੱਟ ਕੇ।
ਲੰਬੜਾਂ ਤੇ ਸ਼ਾਹਾਂ. ਦੇ ਹਿਸਾਬ ਕੱਟ ਕੇ।
ਮਾਲ ਢਾਡਾਂ ਸਾਂਭਣੇ ਨੂੰ ਚੂਹੜਾ ਛੱਡ ਕੇ।
ਪੱਗ ਝੱਗਾ ਚਾਦਰ, ਨਵੇਂ ਸਵਾਇ ਕੇ।
ਸੰਮਾਂ ਵਾਲੀ ਡਾਂਗ, ਉਤੇ ਤੇਲ ਲਾਇ ਕੇ।
ਕੱਛੇ ਮਾਰ ਵੰਝਲੀ ਆਨੰਦ ਛਾ ਗਿਆ।
ਮਾਰਦਾ ਦਮਾਮੇ ਜੱਟ. ਮੇਲੇ ਆ ਗਿਆ।

(ਚੰਦਨ ਵਾੜੀ)

ਇਨ੍ਹਾਂ ਤੁਕਾਂ ਵਿਚ ਸਰਲਤਾ, ਪ੍ਰਵਾਹ ਜਾਂ ਗਤਿ ਹੈ। ਪੜ੍ਹਿਆਂ ਕਿਤੇ ਅਟਕਾ ਨਹੀਂ ਪੈਂਦਾ, ਕਿਤੇ ਹਝੋਕਾ ਨਹੀਂ ਵੱਜਦਾ। ਪਰ ਜੇ ਇਹ ਤੁਕਾਂ ਹੇਠ ਲਿਖੇ ਅਨੁਸਾਰ ਲਿਖੀਆਂ ਜਾਂਦੀਆਂ. ਤਾਂ ਇਨ੍ਹਾਂ ਵਿਚ ਗਤਿ ਨ ਰਹਿੰਦੀ, ਉਂਞ ਭਾਵੇਂ ਇਨ੍ਹਾਂ ਵਿਚ ਮਾਤਰਾਂ

ਦੀ ਗਿਣਤੀ ਉਪਰਲੀਆਂ ਤੁਕਾਂ ਜਿੰਨੀ ਹੀ ਰਹਿੰਦੀ।

'ਸਾਂਭ ਤੰਦ ਤੂੜੀ ਹਾੜੀ ਵੇਚ ਵੱਟ ਕੇ।
ਹਿਸਾਬ ਲੰਬੜਾਂ ਤੇ ਸ਼ਾਹਾਂ ਦਾ ਕੱਟ ਕੇ।
ਚੂਹੜਾ ਸਾਂਭਣੇ ਨੂੰ ਮਾਲ ਢਾਂਡਾ ਛੱਡ ਕੇ।
ਨਵੇਂ ਚਾਦਰ ਝੰਗਾ ਪੱਗ ਸਵਾਇ ਕੇ।
ਤੇਲ ਸੰਮਾਂ ਵਾਲੀ ਡਾਂਗ ਉਤੇ ਲਾਇ ਕੇ।
ਵੰਝਲੀ ਕੱਛੇ ਮਾਰ ਆਨੰਦ ਛਾ ਗਿਆ।
ਜੱਟ ਦਮਾਮੇ ਮਾਰਦਾ ਮੇਲੇ ਆ ਗਿਆ।

ਤੁਕਾਂ ਉਹੋ ਹਨ, ਉਨ੍ਹਾਂ ਵਿਚ ਸ਼ਬਦ ਉਹੋ ਹਨ. ਤੁਕਾਂ ਦੇ ਅੰਤ ਵਿਚ ਮੇਲ ਵੀ ਹੈ. ਪਰ ਸ਼ਬਦਾਂ ਦੀ ਤਰਤੀਬ ਬਦਲਣ ਨਾਲ ਗਤਿ ਜਾਂ ਸਰਲਤਾ ਜਾਂਦੀ ਰਹੀ ਹੈ।

## ੭. ਯਤਿ ਜਾਂ ਬਿਸਰਾਮ

ਹਰੇਕ ਛੰਦ ਦੀਆਂ ਤੁਕਾਂ ਪੜ੍ਹਨ ਲਗਿਆਂ ਸਾਨੂੰ ਹਰੇਕ ਤੁਕ ਵਿਚ ਇਕ ਜਾਂ ਵਧੇਰੀ ਵਾਰ ਰਤਾ ਦੀ ਰਤਾ ਠਹਿਰਨਾ ਪੈਂਦਾ ਹੈ। ਇਸ ਠਹਿਰਾਉ ਨੂੰ ਬਿਸਰਾਮ ਆਖਦੇ ਹਨ ਅਤੇ ਪਿੰਗਲ ਅਨੁਸਾਰ ਇਸ ਨੂੰ ਯਤਿ ਵੀ ਕਹਿੰਦੇ ਹਨ।

ਉਪਰਲੀਆਂ ਤੁਕਾਂ ਵਿਚ ਇਕ ਇਕ ਬਿਸਰਾਮ, ਤੁਕ ਦੇ ਵਿੱਚ। ਤੁਕ ਵਿਚਲੀ ਬਿਸਰਾਮ ਨੂੰ ਬਿਸਰਾਮ ਚਿੰਨ ਕਾਮੇ (,) ਪਰਗਟ ਕੀਤਾ ਗਿਆ ਹੈ ਅਤੇ ਤੁਕ ਦੇ ਅੰਤਲੇ ਬਿਸਰਾਮ ਨੂੰ ਬਿਸਰਾਮ ਚਿੰਨ੍ਹ ਡੰਡੀ (।) ਨਾਲ। ਇਹ ਬਿਸਰਾਮ ਖਾਸ ਖਾਸ ਛੰਦਾਂ ਵਿਚ ਗਿਣੀਆਂ ਮਿਥੀਆਂ ਮਾਤਰਾਂ ਉਪਰ ਹੁੰਦੇ ਹਨ।

## ੮. ਤੁਕਾਂਗ

ਬਿਸਰਾਮ ਚਿੰਨ੍ਹ ਲੱਗਣ ਨਾਲ ਤੁਕ ਦੇ ਜਿਹੜੇ ਦੋ ਹਿੱਸੇ ਹੋ ਜਾਂਦੇ ਹਨ, ਉਨ੍ਹਾਂ ਨੂੰ ਤੁਕਾਂਗ (ਤੁਕ+ਅੰਗ ਅਰਥਾਤ ਤੁਕ ਦਾ ਅੰਗ ਜਾਂ ਹਿੱਸਾ) ਆਖਦੇ ਹਨ। ਪਰ ਉਪਰ ਲਿਖੀਆਂ ਸਾਰੀਆਂ ਤੁਕਾਂ ਦੇ ਦੋ ਦੋ ਤੁਕਾਂਗ ਹਨ।

## ੯. ਤੁਕਾਂਤ

ਛਦ ਦੀ ਤੁਕ ਦੇ ਅਖੀਰ ਜਾਂ ਅੰਤ ਵਿਚ ਜਿਹੜਾ ਸ਼ਬਦ ਹੁੰਦਾ ਹੈ ਉਸ ਨੂੰ ਤੁਕਾਂਗ (ਤੁਕ ਅੰਤ) ਆਖਦੇ ਹਨ। ਕਈ ਛੰਦਾਂ ਦਾ ਤੁਕਾਂਤ ਆਪੋ ਵਿਚ ਮਿਲਦਾ ਹੁੰਦਾ ਹੈ. ਅਰਥਾਤ ਹਰੇਕ ਤੁਕ ਦੇ ਅਖੀਰ ਵਿਚ ਇਕ ਉਚਾਰਣ ਜਾਂ ਅਵਾਜ਼ ਵਾਲਾ ਸ਼ਬਦ ਹੁੰਦਾ ਹੈ ਜਾਂ ਇਕੋ ਅਵਾਜ਼ ਵਾਲੇ ਸ਼ਬਦ ਹੁੰਦੇ ਹਨ। ਜਿਵੇਂ ਉਪਰ ਅੰਗ (੫) 'ਤੁਕ' ਹੇਠ ਜਿਹੜਾ ਛੰਦ ਉਦਾਹਰਣ ਵਜੋਂ ਲਿਖਿਆ ਹੈ ਉਸ ਦਾ ਤੁਕਾਂਤ ਮਿਲਦਾ ਹੈ। ਹਰੇਕ ਤੁਕ ਦੇ ਅੰਤ ਵਿਚ ਹੀਰਾਂ ਦੇ ਆਉਂਦਾ ਹੈ।

ਕਈ ਛੰਦਾਂ ਦਾ ਤੁਕਾਂਤ ਨਹੀਂ ਮਿਲਦਾ ਅਰਥਾਤ ਹਰੇਕ ਤੁਕ ਦੇ ਅੰਤਲੇ ਸ਼ਬਦਾਂ ਦੀ ਆਵਾਜ਼ ਵਖੋ ਵੱਖਰੀ ਹੁੰਦੀ ਹੈ, ਜਿਵੇਂ—

ਚੋਟ ਪਵੀ ਖਰਚਾਮੀ; ਦਲਾਂ ਮੁਕਾਬਲਾ ।
ਘੇਰ ਲਏ ਵਰਿਆਮੀ; ਦੁਰਗਾ ਆਇਕੇ ।
ਰਾਕਸ ਵਡੇ ਅਲਾਮੀ, ਭੱਜ ਨ ਜਾਣਦੇ ।
ਅੰਤ ਹੋਏ ਸੁਰਗਾਮੀ, ਮਾਰੇ ਦੇਵਤਾ । (ਚੰਡੀ ਦੀ ਵਾਰ)

## ੧੦. ਗਣ

ਛੰਦ-ਸ਼ਾਸਤਰ ਅਨੁਸਾਰ ਅੱਖਰਾਂ ਜਾਂ ਮਾਤਰਾ ਦੇ ਸਮੂਹ ਨੂੰ ਗਣ ਆਖਦੇ ਹਨ । ਅੱਖਰਾਂ ਜਾਂ ਮਾਤਰਾਂ ਦੇ ਉਹ ਇਕੱਠ ਜਿਨ੍ਹਾਂ ਅਨੁਸਾਰ ਛੰਦ ਦੀ ਚਾਲ ਬਣਦੀ ਹੈ, ਗਣ ਅਖਵਾਉਂਦੇ ਹਨ । ਜਿਵੇਂ—

'ਸੁਣੋ ਵੀਰ ਮੇਰੇ ।
ਕਈ ਸਾਕ ਤੇਰੇ ।
ਭਿੜੇ ਨਾਲ ਸਾਡੇ ।
ਗਏ ਮਾਰ ਖਾ ਕੇ ।

ਇਸ ਛੰਦ ਵਿਚ ਹਰੇਕ ਤੁਕ ਦੇ ਦੋ ਹਿੱਸੇ ਹਨ । ਹਰੇਕ ਹਿੱਸੇ ਵਿਚ ਪਹਿਲਾਂ ਇਕ ਇਕ ਲਘੂ ਤੇ ਫਿਰ ਦੋ ਦੋ ਗੁਰੂ ਹਨ । ਇਸ ਲਘੂ-ਗੁਰੂ ਦੇ ਬਝਵੇਂ ਜੋੜ ਨੂੰ ਗਣ ਕਹਿੰਦੇ ਹਨ । ਇਸ ਛੰਦ ਦੀ ਚਾਲ ਨੂੰ ਲਿਖ ਕੇ ਇਉਂ ਪਰਗਟ ਕੀਤਾ ਜਾ ਸਕਦਾ ਹੈ :—

| | | | |
|---|---|---|---|
| ਸੁਣੋ | ਵੀ | ਰ | ਮੇਰੇ । |
| SI | S | I | SS |
| ਕਈ | ਸਾ | ਕ | ਤੇਰੇ । |
| IS | S | I | SS |
| ਭਿੜੇ | ਨਾ | ਲ | ਸਾਡੇ । |
| IS | S | I | SS । |
| ਗਏ | ਮਾ | ਰ | ਖਾਕੇ । |
| IS | IS | I | SS |

## ੧੧. ਗਣਾਂ ਦੇ ਭੇਦ

**ਗਣ ਦੋ ਤਰ੍ਹਾਂ ਦੇ ਹੁੰਦੇ ਹਨ : ਵਰਣਿਕ ਗਣ ਅਤੇ ਮਾਤਰਿਕ ਗਣ ।**

**(ੳ) ਵਰਣਿਕ ਗਣ**—ਇਹ ਤਿੰਨਾਂ ਅੱਖਰਾਂ ਦਾ ਹੁੰਦਾ ਹੈ । ਛੰਦ-ਸ਼ਾਸਤਰ ਅਨੁਸਾਰ ਤਿੰਨਾਂ ਅੱਖਰਾਂ ਦੇ ਸਮੂਹ ਜਾਂ ਇਕੱਠ ਨੂੰ ਵਰਣਿਕ ਗਣ ਆਖਦੇ ਹਨ । ਇਸ ਵਿਚ ਲਘੂ-ਗੁਰੂ ਵਰਣਾਂ (ਅੱਖਰਾਂ) ਨੂੰ ਖਾਸ ਮਿਥਵੀਂ ਤਰਤੀਬ ਅਨੁਸਾਰ ਰਖਿਆ

ਜਾਂਦਾ ਹੈ ਤੇ ਮਾਤਰਾਂ ਦੀ ਗਿਣਤੀ ਦਾ ਕੋਈ ਖਿਆਲ ਨਹੀਂ ਰੱਖਿਆ ਜਾਂਦਾ। ਵਰਣਿਕ ਗਣ ਅਠ ਹੁੰਦੇ ਹਨ। ਇਨ੍ਹਾਂ ਦੇ ਨਾਂ, ਰੂਪ, ਲੱਛਣ ਤੇ ਉਦਾਹਰਣ ਹੇਠਾਂ ਦਿਤੇ ਅਨੁਸਾਰ ਹਨ।—

| | ਨਾਂ | ਰੂਪ | ਲੱਛਣ | ਉਦਾਹਰਣ |
|---|---|---|---|---|
| ੧. | ਮਗਣ | SSS | ਤਿੰਨੇ ਗੁਰੂ | ਟੋਲੀਆਂ. ਤੋਲੀਏ |
| ੨. | ਨਗਣ | III | ਤਿੰਨੇ ਲਘੂ | ਮਸ਼ਕ, ਖਰਚ |
| ੩. | ਯਗਣ | ISS | ਲਘੂ ਗੁਰੂ-ਗੁਰੂ | ਚੁਬਾਰਾ, ਖਟਾਈ |
| ੪. | ਤਗਣ | SSI | ਗੁਰੂ-ਗੁਰੂ ਲਘੂ | ਦਾਤਾਰ, ਸੰਦੂਕ |
| ੫. | ਰਗਣ | SIS | ਗੁਰੂ ਲਘੂ ਗੁਰੂ | ਆਦਮੀ. ਹਾਦਸਾ |
| ੬. | ਜਗਣ | ISI | ਲਘੂ ਗੁਰੂ ਲਘੂ | ਕਤਾਰ. ਖੜਾਕ |
| ੭. | ਭਗਣ | SII | ਗੁਰੂ ਲਘੂ ਲਘੂ | ਮੂਰਤ, ਪਾਗਲ |
| ੮. | ਸਗਣ | IIS | ਲਘੂ ਲਘੂ ਗੁਰੂ | ਮੁਰਦਾ, ਅਮਲੀ |

ਇਨ੍ਹਾਂ ਅੱਠਾਂ ਗੁਣਾਂ ਦੇ ਰੂਪ ਚੇਤੇ ਕਰਨ ਲਈ ਸਿਆਣਿਆਂ ਨੇ ਇਕ ਸੂਤਰ ਰਚਿਆ ਹੋਇਆ ਹੈ। ਉਸ ਨੂੰ ਚੇਤੇ ਕਰਕੇ ਵਰਤਣ ਨਾਲ ਇਨ੍ਹਾਂ ਅੱਠਾਂ ਹੀ ਗੁਣਾਂ ਦੇ ਰੂਪ ਸਹਿਜੇ ਹੀ ਚੇਤੇ ਆ ਜਾਂਦੇ ਹਨ। ਉਹ ਸੂਤਰ ਇਹ ਹੈ ;—

ਯਮਾਤਾ ਰਾਜ ਭਾਨ ਸਗਲਾ

ਉਪਰਲੇ ਸੂਤਰ ਦੇ ਪਹਿਲੇ ਅੱਠ ਅੱਖਰ ਅੱਠਾਂ ਹੀ ਗਣਾਂ ਦੇ ਨਾਵਾਂ ਦੇ ਪਹਿਲੇ ਪਹਿਲੇ ਅੱਖਰ ਹਨ। ਇਨ੍ਹਾਂ ਤੋਂ ਅੱਠਾਂ ਹੀ ਗਣਾਂ ਦੇ ਨਾਂ ਲਿਖੇ ਜਾ ਸਕਦੇ ਹਨ। ਇਸ ਸੂਤਰ ਦਾ ਪਹਿਲਾ ਅੱਖਰ 'ਯ' ਹੈ. ਇਸ ਨਾਲ 'ਗਣ' ਲਾਵੋ ਤਾਂ ਪਹਿਲੇ ਵਰਣਿਕ ਗਣ ਦਾ ਨਾਂ 'ਯਗਣ' ਬਣ ਜਾਂਦਾ ਹੈ। ਸੂਤਰ ਦੇ ਦੂਜੇ ਅੱਖਰ 'ਮ' ਨਾਲ ਗਣ ਲਾਇਆਂ ਦੂਜੇ ਵਰਣਿਕ ਗਣ ਦਾ ਨਾਂ 'ਮਗਣ' ਬਣ ਜਾਂਦਾ ਹੈ। ਇਸੇ ਤਰ੍ਹਾਂ ਬਾਕੀਆਂ ਦਾ ਹਾਲ ਹੈ। ਫਿਰ ਜਿਸ ਵਰਣਿਕ ਗਣ ਦੇ ਰੂਪ ਦਾ ਪਤਾ ਕਰਨਾ ਹੋਵੇ, ਸੂਤਰ ਵਿਚੋਂ ਉਸ ਗਣ ਦੇ ਨਾਂ ਦਾ ਪਹਿਲਾ ਅੱਖਰ ਲਭੋ। ਫਿਰ ਉਸ ਅੱਖਰ ਦੇ ਨਾਲ ਸੂਤਰ ਵਿਚਲੇ ਦੋ ਅਗਲੇ ਅੱਖਰ (ਲਗਾਂ ਸਹਿਤ ਜਿਵੇਂ ਉਹ ਸੂਤਰ ਵਿਚ ਹਨ) ਜੋੜੋ। ਇਨ੍ਹਾਂ ਤਿੰਨਾਂ ਦੇ ਮੇਲ ਤੋਂ ਜੋ ਰੂਪ ਬਣੇਗਾ ਉਹੋ ਉਸ ਗਣ ਦਾ ਰੂਪ ਹੋਵੇਗਾ।

**ਉਦਾਹਰਣ :**—ਜੇ ਅਸਾਂ ਤਗਣ ਦਾ ਰੂਪ ਵੇਖਣਾ ਹੋਵੇ ਤਾਂ ਪਹਿਲਾਂ ਅਸੀਂ ਇਸ ਸੂਤਰ ਵਿਚ ਤਗਣ ਦਾ ਪਹਿਲਾ ਅੱਖਰ 'ਤ' ਲਭਾਂਗੇ। ਫਿਰ ਇਸ ਨਾਲ ਇਸ ਤੋਂ ਅਗਲੇ ਦੋ ਅੱਖਰ 'ਰਾਜ' ਜੋੜਾਂਗੇ, ਤਿੰਨੇ ਰਲ ਕੇ ਤਾਰਾਜ' ਬਣ ਜਾਣਗੇ, ਜਿਸ ਵਿਚ ਪਹਿਲੇ ਦੋਵੇਂ ਅੱਖਰ ਗੁਰੂ ਹਨ ਅਤੇ ਤੀਜਾ ਲਘੂ ਹੈ। ਇਸ ਲਈ ਤਗਣ ਦਾ ਰੂਪ 'SSI' ਅਰਥਾਤ 'ਗੁਰੂ-ਗੁਰੂ-ਲਘੂ' ਹੈ।

(ਅ) **ਮਾਤਰਿਕ ਗਣ**—ਮਾਤਰਿਕ ਗਣ ਅੱਖਰਾਂ ਦਾ ਅਜਿਹਾ ਸਮੂਹ ਜਾਂ ਇਕੱਠ ਹੁੰਦਾ ਹੈ ਜਿਸ ਵਿਚ ਕੇਵਲ ਮਾਤਰਾਂ ਦੀ ਹੀ ਗਿਣਤੀ ਦਾ ਖਿਆਲ ਰਖਿਆ ਜਾਂਦਾ ਹੈ। ਜਿਸ ਤਰ੍ਹਾਂ ਵਰਣਿਕ ਗਣਾਂ ਦੀ ਗਿਣਤੀ ਤਿੰਨਾਂ ਤਿੰਨਾਂ ਅੱਖਰਾਂ ਦੀ ਹੁੰਦੀ ਹੈ; ਪਰ ਮਾਤਰਾਂ ਦੀ ਕੋਈ ਗਿਣਤੀ ਨਹੀਂ ਕੀਤੀ ਜਾਂਦੀ, ਤਿਵੇਂ ਹੀ ਮਾਤਰਿਕ ਗਣਾਂ ਵਿਚ ਕੇਵਲ ਮਾਤਰਾਂ ਹੀ ਗਿਣੀਆਂ ਜਾਂਦੀਆਂ ਹਨ, ਅੱਖਰ ਭਾਵੇਂ ਕਿੰਨੇ ਹੋਣ. ਉਨ੍ਹਾਂ ਦੀ ਗਿਣਤੀ ਦਾ ਖਿਆਲ ਨਹੀਂ ਕੀਤਾ ਜਾਂਦਾ।

'ਬਰਕਤ' (IIII) ਵੀ ਚਹੁੰ ਮਾਤਰਾਂ ਦਾ ਗਣ ਹੈ ਅਤੇ 'ਕਾਕਾ' (ss) ਵੀ; ਉਂਞ ਭਾਵੇਂ ਨ ਇਨ੍ਹਾਂ ਵਿਚਲੇ ਅੱਖਰਾਂ ਦੀ ਗਿਣਤੀ ਹੀ ਬਰਾਬਰ ਹੈ ਅਤੇ ਨ ਹੀ ਮਾਤਰਾਂ ਇਕੋ ਪਰਕਾਰ ਦੀਆਂ ਜਾਂ ਇਕੋ ਤਰਤੀਬ ਦੀਆਂ ਹਨ। ਇਸੇ ਤਰ੍ਹਾਂ 'ਪੋਤੀਆਂ (sss), 'ਕਾਰੀਗਰ' (ssII) 'ਮਿਤਰਾਨਾ' (IIss) ਸਭੇ ਹੀ ਛਿਆਂ ਛਿਆਂ ਮਾਤਰਾਂ ਵਾਲੇ ਗਣ ਹਨ, ਉਂਞ ਭਾਵੇਂ ਉਨ੍ਹਾਂ ਵਿਚਲੇ ਅੱਖਰਾਂ ਦੀ ਗਿਣਤੀ ਵੱਖਰੀ ਵੱਖਰੀ ਹੈ, ਅਤੇ ਮਾਤਰਾਂ ਨ ਹੀ ਇਕੋ ਪਰਕਾਰ ਦੀਆਂ ਹਨ ਅਤੇ ਨ ਹੀ ਉਨ੍ਹਾਂ ਦੀ ਤਰਤੀਬ ਇਕ ਹੈ।

ਮਾਤਰਿਕ ਗਣ ਪੰਜ ਹਨ ਅਤੇ ਇਨ੍ਹਾਂ ਦੇ ਨਾਵਾਂ ਦੇ ਪਹਿਲੇ ਅੱਖਰ ਤਰਤੀਬਵਾਰ ਟ, ਠ. ਡ. ਢ. ਤੇ ਣ ਹਨ। ਇਨ੍ਹਾਂ ਦੇ ਨਾਂ ਤੇ ਇਨ੍ਹਾਂ ਦੀਆਂ ਮਾਤਰਾਂ ਦੀ ਗਿਣਤੀ ਇਸ ਪ੍ਰਕਾਰ ਹੈ :—

| | | | | | |
|---|---|---|---|---|---|
| ਨਾਂ – | **ਟਗਣ,** | **ਠਗਣ,** | **ਡਗਣ,** | **ਢਗਣ,** | **ਣਗਣ।** |
| ਮਾਤਰਾਂ— | ੬ | ੫ | ੪ | ੩ | ੨ |

(1) **ਟਗਣ**—ਇਸ ਦੀਆਂ ਛੇ ਮਾਤਰਾਂ ਹੁੰਦੀਆਂ ਹਨ, ਜਿਵੇਂ—ਦਰਬਾਰੀ (IIss), 'ਖਬਰਦਾਰ' (IIIsI). 'ਹੰਕਾਰੀ' (sss), ਜਬਰ ਦਸਤ (IIIIII) ਆਦਿ।

(2) **ਠਗਣ**—ਇਸ ਦੀਆਂ ਪੰਜ ਮਾਤਰਾਂ ਹੁੰਦੀਆਂ ਹਨ, ਜਿਵੇਂ—ਹੰਕਾਰ (ssI), 'ਦਰਬਾਰ' (IIsI). ਪਰੋਤੇ (Iss), ਦੋਸਤੀ (sIs) ਆਦਿ।

(3) **ਡਗਣ**—ਇਸ ਦੀਆਂ ਚਾਰ ਮਾਤਰਾਂ ਹੁੰਦੀਆਂ ਹਨ. ਜਿਵੇਂ—ਕਸਰਤ (IIII), ਨੇਮੀ (ss), ਮਿੱਤਰ (sII) 'ਬੁਰਕੀ' (IIs). ਆਦਿ।

(4) **ਢਗਣ**—ਇਸ ਦੀਆਂ ਤਿੰਨ ਮਾਤਰਾਂ ਹੁੰਦੀਆਂ ਹਨ. ਜਿਵੇਂ 'ਪੰਧ' (sI), 'ਭਰਾ' (Is), ਸੜਕ' (III) ਆਦਿ।

(5) **ਣਗਣ**—ਇਸ ਦੀਆਂ ਦੋ ਮਾਤਰਾਂ ਹੁੰਦੀਆਂ ਹਨ. ਜਿਵੇਂ—'ਮਾਂ' (s) 'ਤਰ' (II), 'ਸੁਰ' (II). 'ਨੀ' (s) ਆਦਿ।

## ਮਾਤਰਿਕ ਗਣ ਚਕਰ

ਮਾਤਰਾਂ ਦੀ ਤਰਤੀਬ ਦੇ ਲਿਹਾਜ਼ ਨਾਲ ਟਗਣ ਦੇ ਤੇਰਾਂ, ਠਗਣ ਦੇ ਅੱਠ' ਡਗਣ ਦੇ ਪੰਜ, ਢਗਣ ਦੇ ਤਿੰਨ ਅਤੇ ਣਗਣ ਦੇ ਦੋ ਰੂਪ ਹੁੰਦੇ ਹਨ. (ਦੇਖੋ ਅਗਲੇ ਸਫੇ ਤੇ) ਜਿਵੇਂ;

| | ਟਗਣ ੧੩ ਰੂਪ | ਠਗਣ ੮ ਰੂਪ | ਡਗਣ ੫ ਰੂਪ. | ਢਗਣ ੩ ਰੂਪ | ਣਗਣ ੨ ਰੂਪ |
|---|---|---|---|---|---|
| ੧ | SSS ਬੀਜੀਏ | ISS ਬਿਮਾਰੀ | SS ਬਾਬਾ | IS ਮਤਾ | S ਕਾਂ |
| ੨ | IISS ਦਸਤਾ ਰਾ | SIS ਬੀਰਤਾ | IIS ਕਰਤਾ | SI ਚੋਰ | II ਉਡ |
| ੩ | ISIS ਬਰਾਬਰੀ | IIIS ਨਿਮਰਤਾ | ISI ਖਰਾਬ | III ਧਰਮ | |
| ੪ | SIIS ਦੀਰਘਤਾ | SSI ਪੰਜਾਬ | S II ਸੇਵਕ | | |
| ੫ | IIIIS ਸਪੁਰਦਗੀ | IISI ਕਰਤਾਰ | IIII ਕਿਸਮਤ | | |
| ੬ | ISSI ਤੇਰਾ ਤੇਜ | ISII ਸਲਾਮਤ | | | |
| ੭ | SISI ਮਾਲਦਾਰ | SIII ਬੇਧਰਮ | | | |
| ੮ | IIISI ਮਿਹਰਬਾਨ | IIIII ਸਬਰ ਕਰ | | | |
| ੯ | SS II ਸੰਬੋਧਨ | | | | |
| ੧੦ | IISII ਪਰਮਾਰਥ | | | | |
| ੧੧ | ਣ | | | | |
| ੧੨ | SIIII ਬੇ ਕਿਸਮਤ | | | | |
| ੧੩ | IIIIII ਧਰਮ-ਮਨੁਖ | | | | |

| | ਟਗਣ ੧੩ ਰੂਪ | ਠਗਣ ੮ ਰੂਪ | ਡਗਣ ੫ ਰੂਪ | ਢਗਣ ੩ ਰੂਪ | ਣਗਣ ੨ ਰੂਪ |
|---|---|---|---|---|---|
| ੧ | SSS ਬੀਜੀਏ | ।SS ਬਿਮਾਰੀ | SS ਬਾਬਾ | ।S ਮਤਾ | S ਕਾਂ |
| ੨ | ।।SS ਦਸਤਾ ਰਾ | S।S ਬੀਰਤਾ | ।।S ਕਰਤਾ | S। ਚੋਰ | ।। ਉਡ |
| ੩ | ।S।S ਬਰਾਬਰੀ | ।।।S ਨਿਮਰਤਾ | ।S। ਖਰਾਬ | ।।। ਧਰਮ | |
| ੪ | S।।S ਦੀਰਘਤਾ | SS। ਪੰਜਾਬ | S ।। ਸੇਵਕ | | |
| ੫ | ।।।।S ਸਪੁਰਦਗੀ | ।।S। ਕਰਤਾਰ | ।।। ਕਿਸਮਤ | | |
| ੬ | ।SS। ਤੇਰਾ ਤੇਜ | ।S।। ਸਲਾਮਤ | | | |
| ੭ | S।S। ਮਾਲਦਾਰ | S।।। ਬੇਧਰਮ | | | |
| ੮ | ।।।S। ਮਿਹਰਬਾਨ | ।।।।। ਸਬਰ ਕਰ | | | |
| ੯ | SS ।। ਸੰਬੋਧਨ | | | | |
| ੧੦ | ।।S।। ਪਰਮਾਰਥ | | | | |
| ੧੧ | ।S।।। ਸੁਆਗਤਮਟ | | | | |
| ੧੨ | S।।।। ਬੇ ਕਿਸਮਤ | | | | |
| ੧੩ | ।।।।।। ਪਰਮ-ਮਨੁਖ | | | | |

# ਅਭਿਆਸ

(੧) ਪਿੰਗਲ ਕਿਸ ਨੂੰ ਆਖਦੇ ਹਨ ? ਕੀ ਕਵਿਤਾ ਰਚਣੀ ਸਿੱਖਣ ਲਈ ਪਿੰਗਲ ਸਿੱਖਣ ਦੀ ਲੋੜ ਹੈ।

(੨) ਕਵਿਤਾ ਕਿਸ ਨੂੰ ਆਖਦੇ ਹਨ ? ਇਸ ਦੇ ਜ਼ਰੂਰੀ ਅੰਗ ਕਿਹੜੇ ਕਿਹੜੇ ਸਨ ?

(੩) ਹੇਠ ਲਿਖਿਆਂ ਦੇ ਲੱਛਣ ਉਦਾਹਰਣਾਂ ਸਹਿਤ ਦੱਸੋ :—

ਛੰਦ, ਵਰਣ, ਮਾਤਰ (ਮਾਤਰਾ) ਲਘੂ, ਗੁਰੂ, ਗਣ, ਵਰਣਿਕ ਗਣ, ਤੁਕ, ਚਰਨ. ਬਿਸਰਾਮ (ਯਤਿ) ਗਤਿ, ਤੁਕਾਂਗ, ਤੁਕਾਂਤ।

(੪) ਵਰਣਿਕ ਤੇ ਮਾਤਰਿਕ ਗਣ ਕਿੰਨੇ ਕਿੰਨੇ ਪਰਕਾਰ ਦੇ ਹੁੰਦੇ ਹਨ. ਹਰੇਕ ਦਾ ਨਾਂ ਤੇ ਲੱਛਣ ਦਸੋ ਤੇ ਉਦਾਹਰਣ ਦਿਉ।

(੫) ਮਾਤਰਾਂ ਨੂੰ ਲਿਖ ਕੇ ਕਿਵੇਂ ਪਰਗਟ ਕੀਤਾ ਜਾਂਦਾ ਹੈ। ਹੇਠਲੀਆਂ ਤੁਕਾਂ ਦੀਆਂ ਮਾਤਰਾ ਗਿਣੋ ਤੇ ਉਨ੍ਹਾਂ ਨੂੰ ਲਿਖ ਕੇ ਪਰਗਟ ਕਰੋ :—

'ਤੂੜੀ ਤੰਦ ਸਾਂਭ, ਹਾੜੀ ਵੇਚ ਵੱਟ ਕੇ।
ਲੰਬੜਾਂ ਤੇ ਸ਼ਾਹਾਂ ਦਾ ਹਿਸਾਬ ਕਟ ਕੇ।
ਮਾਲ ਢਾਂਡਾ ਸਾਂਭਣੇ, ਨੂੰ ਚੂਹੜਾ ਛੱਡ ਕੇ।

(੬) ਮਾਤਰਿਕ ਗਣਾਂ ਦੇ ਕਿੰਨੇ ਕਿੰਨੇ ਰੂਪ ਹੁੰਦੇ ਹਨ ? ਉਦਾਹਰਣਾ ਸਹਿਤ ਨਕਸ਼ਾ ਬਣਾ ਕੇ ਦਸੋ।

(੭) ਮਾਤਰਿਕ ਗਣਾਂ ਦੇ ਰੂਪ ਚੇਤੇ ਕਰਣ ਦਾ ਗੁਰ ਲਿਖੋ ਅਤੇ ਇਸ ਨੂੰ ਵਰਤ ਕੇ ਦਸੋ।

(੮) ਹੇਠ ਲਿਖੇ ਮਾਤਰਿਕ ਗਣ ਕਿਸ ਕਿਸ ਪ੍ਰਕਾਰ ਦੇ ਹਨ —

ਉਜਰਤ, ਬੇਮੁਖ. ਕਾਰੀਗਰ, ਸੁਧਾਰਕ, ਕਿਰਪਾ. ਕੁਰਸੀ, ਕੁਦਰਤੀ, ਭੌਗ, ਸਿਖਿਆ, ਕਿਰਪਾਲੂ, ਦਲੇਰੀ, ਬੇਫਿਕਰੀ, ਬੇਜ਼ਾਨ, ਹਿੰਮਤੀ, ਮਿਹਨਤੀ, ਧੋਬੀ, ਵੱਸ, ਡਰ।

ਕਾਂਡ ੨

## ਛੰਦ

**ਛੰਦ ਤਿੰਨ ਪਰਕਾਰ ਦੇ ਹੁੰਦੇ ਹਨ— ਵਰਣਿਕ ਛੰਦ, ਮਾਤਰਿਕ ਛੰਦ, ਅਤੇ ਗਣ ਛੰਦ।**

**ਵਰਣਿਕ ਛੰਦ**—ਜਿਨ੍ਹਾਂ ਛੰਦਾਂ ਦੀ ਬਣਤਰ ਖਾਸ ਗਿਣੇ ਮਿਥੇ ਅੱਖਰਾਂ (ਵਰਣਾਂ) ਦੇ ਹਿਸਾਬ ਹੁੰਦੀ ਹੈ, ਜਿਹੜੇ ਛੰਦ ਅੱਖਰਾਂ ਦੀ ਗਿਣਤੀ ਦੇ ਹਿਸਾਬ ਨਾਲ ਬਣੇ ਹੁੰਦੇ ਹਨ. ਉਨ੍ਹਾਂ ਨੂੰ ਵਰਣਿਕ ਛੰਦ ਆਖਦੇ ਹਨ। ਇਨ੍ਹਾਂ ਵਿਚ ਮਾਤਰਾਂ ਦੇ ਗਣਾਂ ਦਾ ਕੋਈ ਹਿਸਾਬ ਜਾਂ ਖਿਆਲ ਨਹੀਂ ਰੱਖਿਆ ਜਾਂਦਾ, ਕੇਵਲ ਅੱਖਰਾਂ ਦੀ ਮਿਥੀ ਹੋਈ ਗਿਣਤੀ ਹੀ ਪੂਰੀ ਕੀਤੀ ਜਾਂਦੀ ਹੈ। 'ਕਬਿੱਤ'. 'ਸਵੱਯਾ', 'ਕੋਰੜਾ' ਵਰਣਿਕ ਛੰਦ ਹਨ।

**ਮਾਤਰਿਕ ਛੰਦ**—ਜਿਨ੍ਹਾਂ ਛੰਦਾਂ ਦੀ ਬਣਤਰ ,ਖਾਸ ਗਿਣੀਆਂ ਮਿਥੀਆਂ ਮਾਤਰਾਂ ਦੇ ਹਿਸਾਬ ਹੁੰਦੀ ਹੈ ਜਿਹੜੇ ਕੇਵਲ ਮਾਤਰਾ ਦੀ ਗਿਣਤੀ ਦੇ ਹਿਸਾਬ ਨਾਲ ਬਣਾਏ ਜਾਂਦੇ ਹਨ, ਉਨ੍ਹਾਂ ਨੂੰ ਮਾਤਰਿਕ ਛੰਦ ਆਖਦੇ ਹਨ। ਇਨ੍ਹਾਂ ਵਿਚ ਕੇਵਲ ਮਾਤਰਾਂ ਦੀ ਹੀ ਮਿਥੀ ਹੋਈ ਗਿਣਤੀ ਪੂਰੀ ਕੀਤੀ ਜਾਂਦੀ ਹੈ, ਅਤੇ ਅੱਖਰਾਂ ਤੇ ਗਣਾਂ ਦਾ ਕੋਈ ਖਿਆਲ ਜਾਂ ਹਿਸਾਬ ਨਹੀਂ ਰੱਖਿਆ ਜਾਂਦਾ। ਦੋਹਿਰਾ, ਸੋਰਠਾ, ਚੌਪਈ, ਰੌਲਾ ਆਦਿ ਮਾਤਰਿਕ ਛੰਦ ਹਨ।

**ਗਣ ਛੰਦ**—ਜਿਨ੍ਹਾਂ ਛੰਦਾਂ ਦੀ ਬਣਤਰ ਖਾਸ ਗਿਣੇ ਮਿਥੇ ਗਣਾਂ ਦੇ ਹਿਸਾਬ ਹੁੰਦੀ ਹੈ, ਜਿਹੜੇ ਛੰਦ ਕੇਵਲ ਗਣਾਂ ਦੀ ਗਿਣਤੀ ਅਨੁਸਾਰ ਬਣਾਏ ਜਾਂਦੇ ਹਨ, ਉਨ੍ਹਾਂ ਨੂੰ ਗਣ ਛੰਦ ਆਖਦੇ ਹਨ। ਇਨ੍ਹਾਂ ਵਿਚ ਕੇਵਲ ਗਣਾਂ ਦੀ ਹੀ ਮਿਥੀ ਹੋਈ ਗਿਣਤੀ ਪੂਰੀ ਕੀਤੀ ਜਾਂਦੀ ਹੈ, ਅੱਖਰਾਂ ਤੇ ਮਾਤਰਾ ਦੀ ਗਿਣਤੀ ਦਾ ਕੋਈ ਖਿਆਲ ਨਹੀਂ ਕੀਤਾ ਜਾਂਦਾ। ਭੁਜੰਗ ਪ੍ਰਯਾਤ, ਤੋਟਕ ਆਦਿ ਗਣ ਛੰਦ ਹਨ।

ਇਨ੍ਹਾਂ (ਗਣ ਛੰਦਾਂ) ਦੀ ਰਚਨਾਂ ਵੱਲ ਪੰਜਾਬੀ ਕਵੀਆਂ ਨੇ ਬਹੁਤ ਘੱਟ ਧਿਆਨ ਦਿਤਾ ਹੈ। ਇਹ ਪਰਚਲਤ ਨ ਹੋਣ ਕਰਕੇ ਇਨ੍ਹਾਂ ਬਾਰੇ ਇਸ ਪੁਸਤਕ ਵਿੱਚ ਹੋਰ ਵਧੇਰੇ ਕੁਝ ਨਹੀਂ ਦਸਿਆ ਜਾਵੇਗਾ।

## (ੳ) ਵਰਣਿਕ ਛੰਦ

ਜਿਹਾ ਕਿ ਉਪਰ ਦਸਿਆ ਗਿਆ ਹੈ, ਵਰਣਿਕ ਛੰਦਾਂ ਦੀ ਬਣਤਰ ਕੇਵਲ ਵਰਣਾ (ਅੱਖਰਾਂ) ਦੀ ਗਿਣਤੀ ਅਨੁਸਾਰ ਹੁੰਦੀ ਹੈ; ਇਨ੍ਹਾਂ ਵਿਚ ਮਾਤਰਾਂ ਜਾਂ ਗਣਾਂ ਦੀ ਗਿਣਤੀ ਦਾਂ ਕੋਈ ਖਿਆਲ ਨਹੀਂ ਰਖਿਆ ਜਾਂਦਾ। ਪਰ ਛੰਦ ਦੀ ਚਾਲ, ਪ੍ਰਵਾਹ, ਠੀਕ ਠੀਕ ਥਾਂ ਤੇ ਬਿਸਰਾਮ ਆਦਿ ਨੂੰ ਪੂਰੇ ਧਿਆਨ ਨਾਲ ਨਿਬਾਹੁਣਾ ਜ਼ਰੂਰੀ ਹੁੰਦਾ ਹੈ। ਇਹ ਕਈ ਪਰਕਾਰ ਦੇ ਹੁੰਦੇ ਹਨ, ਪਰ ਇਥੇ ਕੇਵਲ ਤਿੰਨਾਂ—ਕਬਿੱਤ, ਸਵੱਯਾ ਅਤੇ ਕੋਰੜਾ—ਦਾ ਹੀ ਵਰਣਨ ਕੀਤਾ ਜਾਵੇਗਾ।

### ੧. ਕਬਿੱਤ

੪ ਤੁਕਾਂ ਹਰੇਕ ਤੁਕ ੮+੮+੮+੭=੩੧ ਅੱਖਰ
ਜਾਂ ੮+੮+੮+੮=੩੨ ਅੱਖਰ

ਕਬਿੱਤ ਇਕ ਵਰਣਿਕ ਛੰਦ ਹੈ ਜਿਸ ਦੀਆਂ ਚਾਰ ਤੁਕਾਂ ਹੁੰਦੀਆਂ ਹਨ ਅਤੇ ਹਰੇਕ ਤੁਕ ਵਿਚ ੩੧ ਜਾਂ ੩੨ ਅੱਖਰ ਹੁੰਦੇ ਹਨ। ਪਹਿਲੇ ਤਿੰਨ ਬਿਸਰਾਮ ਅੱਠਾਂ ਅੱਠਾਂ ਅੱਖਰਾਂ ਉਤੇ ਅਤੇ ਅਖੀਰਲਾ (ਚੌਥਾ) ਬਿਸਰਾਮ ਸੱਤਾ ਜਾਂ ਅੱਠਾਂ ਅੱਖਰਾਂ ਉਤੇ ਅਰਥਾਤ ਤੁਕ ਦੇ ਅਖੀਰ ਉਤੇ ਹੁੰਦਾ ਹੈ। ਉਦਾਹਰਣ ਹੇਠਾਂ ਦਿਤੇ ਹਨ :

(ੳ) ੪ ਤੁਕਾਂ, ੮-੮-੮-੭ ਤੇ ਬਿਸਰਾਮ, ੩੧ ਅੱਖਰ

[ ੧ ]

ਛਾਲੇ ਛਾਲੇ ਹੁੰਦਾ ਦਿਲ, ਛਾਲੇ ਤੇਰੇ ਵੇਖ ਵੇਖ,
ਖਾਂਵਦਾ ਉਛਾਲੇ ਨਾਲੇ. ਹੁੰਦੀਆਂ ਹੈਰਾਨੀਆਂ।
ਜਾਨ ਜਾਨ ਜਾਨ ਦਾ ਤੂੰ ਜਾਨ ਕਰੀ ਜਾਏਂ ਜਾਨੀਂ.
ਫੁੱਲਾਂ ਦੀਆਂ ਸੇਜਾਂ ਭੁੱਲ, ਬੈਠਾਂ ਏਂ ਤੂੰ ਦੇਗ ਵਿੱਚ;
ਜਾਣੀਆਂ ਨ ਜਾਣ ਮੈਥੋਂ, ਗੁੱਝੀਆਂ ਕਹਾਣੀਆਂ।
ਹੱਸ ਹੱਸ ਭਾਣਾ ਮੰਨ, ਦੁਖੜੇ ਸਹਾਰੇ ਪਿਆ,
ਬਾਣੀ ਪਿਆ ਬੋਲੇਂ ਤੂੰ. ਸ਼ਹੀਦਾਂ ਦਿਆਂ ਬਾਨੀਆਂ।

[ ੨ ]

ਮੁੱਠੀ ਵਾਏ ਮੁੱਠੀ ਲੋਕਾਂ, ਸਾਂਵਰੇ ਨੇ ਕੁੱਠੀ ਅੱਜ.
ਰੁੱਠੀ ਹੋਈ ਕੂਬਰੀ ਨੂੰ, ਆਪੇ ਹੈ ਮਨਾਂਵਦਾ।

ਸਾਹੁਰੇ ਤੇ ਮਾਪੇ ਮੈਂ ਤਾਂ, ਛੱਡ ਬੈਠੀ ਆਪੇ ਅੱਜ,
ਰਾਧਕੇ ਦੇ ਫੱਟਾਂ ਉਤੇ, ਲੂਣ ਕਿਹਾ ਪਾਂਵਦਾ।
ਬੰਸਰੀ ਬਜਾਇ ਚਿਤ, ਲੈਂਦਾ ਹੈ ਚੁਰਾਇ ਨਿੱਤ.
ਸਾਂਵਲ ਸਲੋਨਾ ਸ਼ਾਮ, ਜੱਗ ਨੂੰ ਹਸਾਂਵਦਾ।
ਗੋਪ ਤੇ ਗੁਆਲ ਲੈ ਕੇ, ਆਪਣੇ ਹੀ ਯਾਰ; ਸਾਰੇ,
ਗੁੱਜਰਾਂ ਦਾ ਦੁੱਧ ਦਹੀਂ, ਸਾਰਾ ਹੀ ਲੁਟਾਂਵਦਾ।

(ਬੰਬੀਹਾ ਬੋਲ)

[ ੩ ]

ਚਲ ਮਨਾ ਤੂਰੀ ਚੱਲ, ਸਚੇ ਰਾਹੇ ਲੱਕ ਬੰਨ੍ਹ
ਪੁੱਜ ਓਸ ਦਰ ਉੱਤੇ. ਜਿਥੇ ਅੰਤ ਜਾਣਾ ਹੈ।
ਰਿਖੀ ਮੁਨੀ ਜਤੀ ਤਪੀ, ਸਾਧ ਸੰਤ ਜੋਗੀਆਂ ਦਾ,
ਆਸਰਾ ਹੈ ਉਹੋ ਸੱਚਾ, ਉਹੋ ਹੀ ਟਿਕਾਣਾ ਹੈ।
ਉਸ ਦੇ ਧਿਆਨ ਵਿਚ, ਰਾਤ ਦਿਨ ਵੱਸ ਦਿਲੋਂ.
ਜੂਨਾਂ ਜਮਾਂ ਨਰਕਾਂ ਤੋਂ, ਉਸੇ ਹੀ ਬਚਾਣਾ ਹੈ।
ਵਲ ਛਲ ਦਗ਼ਾ ਝੂਠ, ਚੋਰੀ ਠੱਗੀ ਪਾਪ ਛੱਡ,
ਹੋ ਜਾ ਸਿੱਧਾ 'ਤੀਰ' ਵਾਂਗ, ਰਾਹ ਜੇ ਤੂੰ ਪਾਣਾ ਹੈ।

(ਤੀਰ)

(ੳ) ੪ ਤੁਕਾਂ ੮-੮-੮-੮ ਤੇ ਬਿਸਰਾਮ, ੩੨ ਅੱਖਰ

[ ੧ ]

ਜੇ ਤੂੰ ਪੰਧ ਜ਼ਿੰਦਗੀ ਦਾ, ਸੌਖ ਨਾਲ ਕਟਣਾ ਏਂ,
ਦੁਨੀਆਂ ਦੇ ਲੋਭ ਵਾਲੀ, ਮੋਢਿਓਂ ਉਤਾਰ ਗੰਢ।
ਪੱਲਾ ਫੜੀਂ ਘੁੱਟ ਕੇ ਤੂੰ. ਜੱਗ ਵਿਚ ਇਕ ਦਾ ਹੀ.
ਜਣੇ ਖਣੇ ਨਾਲ ਪਿਆ, ਐਵੇਂ ਨ ਪਿਆਰ ਗੰਢ।
ਭਲਾ ਰੱਬ ਆਸਰੇ ਨੂੰ ਜੱਗ ਦੀ ਮੁਥਾਜੀ ਕੀ ਏ।
ਸਿਰ ਉਤੇ ਚੁੱਕਦਾ ਨਾ, ਘੋੜੇ ਅਸਵਾਰ ਗੰਢ।
ਪੀਚ ਪੀਚ ਪਲੇ ਬੰਨ੍ਹ, ਕੰਮ ਸਾਰੇ ਨੇਕੀਆਂ ਦੇ,
ਸ਼ੂਮ ਜਿਵੇਂ ਰਖਦਾ ਹੈ, ਪੈਸਿਆਂ ਨੂੰ ਮਾਰ ਗੰਢ।

(ਸ਼ਰਫ਼)

[ ੨ ]

ਜਿਸ ਪਿੰਡ ਜਾਵੇ ਲੋਕ, ਹੱਸਣ ਮਜ਼ਾਖਾਂ ਨਾਲ,
ਇਹ ਤਾਂ ਹੁਣ ਨਾਥ ਜੀ ਨੇ, ਨੱਥਿਆ ਹੈ ਝੋਟੜਾ।

ਗੱਭਰੂ ਜਵਾਨ ਸ਼ਾਨ-ਦਾਰ ਸਰਦਾਰ ਜੇਹਾ,
ਸੁੰਦਰ ਸਰੂਪ ਅਜੇ' ਸਮੇਂ ਨਹੀਂ ਲੰਗੋਟੜਾ।
ਕੋਈ ਕਰੇ ਛੱਡਿਆ ਸੁ, ਪੰਦਾ ਜਾਲ ਟੱਬਰਾਂ ਦਾ,
ਖੂਬ ਕੰਮ ਕੀਤਾ ਸਿਰੋਂ, ਲਾਹਿਆ ਸੁ ਭਰੋਟੜਾ।
ਚੰਚਲ ਚਪਲ ਰਾਂਝਾ, ਜੋਗੀ ਭਗਵਾਨ ਸਿੰਘਾ,
ਕੱਛ ਵਿਚ ਝੋਲੀ ਹੱਥ, ਸੋਂਹਦਾ ਨਹੀਂ ਸੋਟੜਾ।

## ੨. ਵਰਣਿਕ ਸਵੱਯਾ

੪ ਤੁਕਾਂ, ੧੨+੧੧=੨੩ ਅੱਖਰ,
ਜਾਂ ੧੨+੧੨=੨੪ ਅੱਖਰ;

ਵਰਣਿਕ ਸਵੱਯਾ ਉਹ ਵਰਣਿਕ ਛੰਦ ਹੈ ਜਿਸ ਦੀਆਂ ਚਾਰ ਤੁਕਾਂ ਹੁੰਦੀਆਂ ਹਨ ਹਰੇਕ ਤੁਕ ਵਿਚ ੨੩ ਜਾਂ ੨੪ ਅੱਖਰ ਇਸ ਤਰ੍ਹਾਂ ਪਰਤੇ ਹੁੰਦੇ ਹਨ ਕਿ ਪਹਿਲਾ ਬਿਸਰਾਮ ੧੨ ਅੱਖਰਾਂ ਉਤੇ ਅਤੇ ਦੂਜਾ ੧੧ ਜਾਂ ੧੨ ਅੱਖਰਾਂ ਉਤੇ ਅਰਥਾਤ ਤੁਕ ਦੇ ਅਖੀਰ ਵਿਚ ਹੁੰਦਾ ਹੈ ਜਿਵੇਂ :—

(੧) ੪ ਤੁਕਾਂ, ੧੨-੧੨ ਤੇ ਬਿਸਰਾਮ, ੨੪ ਅੱਖਰ।

੧ ਮੁਖ ਤੇ ਟੀਕਾ ਸਹਿਤ ਉਚਾਰਤ,
ਰਾਮ ਰਿਦੇ ਨਹਿ ਪੂਰਨ ਸਹਿਤ।
ਕਰ ਉਪਦੇਸ਼ ਸੁਨਾਵੈ ਲੋਗਨ,
ਕਛੁ ਲੋਗਨ ਕਮਾਵੇ ਆਪਨ ਕਹਿਤ।
(ਗੁਰਬਿਲਾਸ, ਪਾ. ੬)

੨. ਬਹਿਣਾ ਉਸ ਕੋਲ ਲਖੇ ਗੁਣ ਨੂੰ,
ਗੁਣ ਨੂੰ ਨ ਲਖੇ ਤਦ ਕੀ ਬਹਿਣਾ ?
ਕਹਿਣਾ ਉਸ ਨੂੰ ਜੁ ਕਰੇ ਕਹਿਣਾ,
ਕਹਿਣਾ ਨ ਕਰੇ ਤਦ ਕੀ ਕਹਿਣਾ ?
ਰਹਿਣਾ ਉਸ ਥਾਂ ਹਿਤ ਹੋਇ ਜਹਾਂ,
ਹਿਤ ਹੋਇ ਨਹੀਂ ਤਦ ਕੀ ਰਹਿਣਾ।
ਲਹਿਣਾ ਲਿਖਿਆ ਮਿਲ ਜਾਏ ਸਦਾ,
ਜਿ ਨਹੀਂ ਲਿਖਿਆ ਤਦ ਕੀ ਲਹਿਣਾ।

(੨) ੪ ਤੁਕਾਂ, ੧੨-੧੧ ਤੇ ਬਿਸਰਾਮ, ੨੩ ਅੱਖਰ ।

੧. ਦਾਨਵ ਦੇਵ ਫਿਨੰਦ ਨਿਸਾਚਰ,
ਭੂਤ ਭਵਿਖ ਭਵਾਨ ਜਪੈਂਗੇ ।
ਜੀਵ ਜਿਤੇ ਜਲ ਮੈਂ ਥਲ ਮੈਂ,
ਪਲ ਹੀ ਪਲ ਮੈਂ ਸਭ ਥਾਪ ਥਪੈਂਗੇ ।
ਪੁੰਨ ਪ੍ਰਤਾਪਨ ਬਾਢਤ ਜੈ ਧੁਨਿ,
ਪਾਪਨ ਕੇ ਬਹੁ ਪੁੰਜ ਖਪੈਂਗੇ ।
ਸਾਧ ਸਮੂਹ ਪ੍ਰਸੰਨ ਫਿਰੈਂ ਜਗ,
ਸਤ੍ਰ ਸਭੈ ਅਵਲੋਕ ਚਪੈਂਗੇ ।

(ਪਾਤਸ਼ਾਹੀ ੧੦)

੨. ਪ੍ਰੀਤਮ ਰੁਸ ਕੇ ਜਦ ਹੋਏ ਵਿਦਾ,
ਵਜਾ ਤੀਰ ਸੀਨੇ ਦੇ ਵਿਚ ਮੇਰੇ ।
ਗਏ ਭੁੱਲ ਜਹਾਨ ਦੇ ਸੁਖ ਸਭੇ,
ਬੌਰੀ ਹੋਈ ਤਕਦੀ ਰਾਹ ਤੇਰੇ ।......

## ੩. ਕੋਰੜਾ

੪ ਜਾਂ ਵਧ ਤੁਕਾਂ, ੬+੭=੧੩ ਅੱਖਰ

ਕੋਰੜਾ ਇਕ ਵਰਣਿਕ ਛੰਦ ਹੈ ਜਿਸ ਦੀਆਂ ਚਾਰ ਜਾਂ ਵਧੀਕ ਤੁਕਾਂ ਹੁੰਦੀਆਂ ਹਨ, ਅਤੇ ਹਰੇਕ ਤੁਕ ਵਿਚ ੧੩ ਜਾਂ ੧੪ ਅੱਖਰ ਇਸ ਤਰ੍ਹਾਂ ਬੀੜੇ ਹੁੰਦੇ ਹਨ ਕਿ ਪਹਿਲਾਂ ਬਿਸਰਾਮ ਛਿਆਂ ਜਾਂ ਸੱਤਾਂ ਅੱਖਰਾਂ ਉਤੇ ਦੂਜਾ ਅਗਲੇ ਸੱਤਾਂ ਅੱਖਰਾਂ ਉਤੇ, ਅਰਥਾਤ ਤੁਕ ਦੇ ਅੰਤ ਵਿਚ ਹੈ ।

ਉਦਾਹਰਣਾਂ ;—

(ੳ) ੪ ਤੁਕਾਂ, ੬+੭ ਤੇ ਵਿਸਰਾਮ; ੧੩ ਅੱਖਰ
ਕਦੇ ਵੀ ਨਾ ਵੱਸ, ਪੈਣਾ ਸ਼ਾਹੂਕਾਰ ਦੇ ।
ਲੱਡੂ ਪੇੜੇ ਖਾਣੇ, ਮੂਲ ਨ ਹੁਦਾਰ ਦੇ ।
ਵਾਦੀ ਨ ਹੁਦਾਰ, ਵਾਲੀ ਤੁਸਾਂ ਧਾਰਨੀ ।
ਲੱਖ ਦੀ ਜੇ ਗੱਲ, ਕਦੇ ਨ ਵਿਸਾਰਨੀ ।

(ਅ) ੮ ਤੁਕਾਂ, ੬+੭ ਤੇ ਬਿਸਰਾਮ, ੧੩ ਅੱਖਰ ।
ਤੂੰਬੇ ਨਾਲ ਭਾਂਤ ਭਾਂਤ ਬੋਲ ਬੋਲੀਆਂ ।
ਹਾੜ ਵਿਚ ਜੱਟਾਂ ਨੇ, ਮਨਾਈਆਂ ਹੋਲੀਆਂ ।

ਛਿੰਝ ਦੀ ਤਿਆਰੀ ਹੋਈ ਢੋਲ ਵੱਜਦੇ।
ਕੱਸੇ ਨੇ ਲੰਗੋਟ ਆਏ ਸ਼ੇਰ ਗੱਜਦੇ।
ਲਿਸ਼ਕਦੇ ਪਿੰਡੇ, ਗੁੰਨੇ ਹੋਏ ਤੇਲ ਦੇ।
ਮਾਰਦੇ ਨੇ ਛਾਲਾਂ, ਦੂਲੇ ਡੰਡ ਪੇਲਦੇ।
ਕਿਸੇ ਨੂੰ ਨਰੈਣਾ, ਪਹਿਲੇ ਹਥੇ ਢਾ ਗਿਆ।
ਮਾਰਦਾ ਦਮਾਮੇ ਜੱਟ ਮੇਲੇ ਆ ਗਿਆ।

(ੲ) ੪ ਤੁਕਾਂ, ੭+੭ ਤੇ ਬਿਸਰਾਮ, ੧੪ ਅੱਖਰ।
ਭੁੱਲ ਕੇ ਵੀ ਤੁਰੋ, ਨ, ਬੰਦੇ ਖੋਟੇ ਨਾਲ ਜੀ।
ਫੜੋ ਨਹੀਂ ਬੁਰਾਈ, ਵਾਲੀ ਕੋਟੀ ਚਾਲ ਜੀ।
ਬੁਰਾ ਕਦੇ ਕਿਸੇ ਦਾ, ਨਹੀਂ ਤੁਸਾਂ ਕਰਨਾ।
ਨੇਕੀ ਵਾਲੀ ਕਾਰ ਤੋਂ ਨਹੀਂ ਕਦੇ ਡਰਨਾ।

## (ਅ) ਮਾਤਰਿਕ ਛੰਦ

ਜਿਹਾ ਕਿ ਅਗੇ ਦਸਿਆ ਜਾ ਚੁਕਿਆ ਹੈ ਮਾਤਰਿਕ ਛੰਦ ਦੇ ਤੋਲ ਦੀ ਗਿਣਤੀ ਮਾਤਰਾ ਅਨੁਸਾਰ ਕੀਤੀ ਜਾਂਦੀ ਹੈ, ਤੇ ਅਜਿਹੀ ਗਿਣਤੀ ਕਰਨ ਸਮੇਂ ਮੁਕਤਾ, ਸਿਹਾਰੀ ਤੇ ਔਂਕੜ ਵਾਲੇ ਅੱਖਰਾਂ ਦੀ ਇਕ ਇਕ ਮਾਤਰਾ ਗਿਣੀ ਜਾਂਦੀ ਹੈ ਅਤੇ ਬਾਕੀ ਦੀਆਂ ਲਗਾਂ ਵਾਲੇ ਅੱਖਰਾਂ ਦੀਆਂ ਦੋ ਦੋ ਮਾਤਰਾਂ ਗਿਣਦੀਆਂ ਹਨ।

੪ ਤੁਕਾਂ [੧] ੮+੭=੧੫ ਮਾਤਰਾਂ
[੨] ੮+੮=੧੬ ਮਾਤਰਾਂ

### ੧. ਚੌਪਈ

ਚੌਪਈ ਇਕ ਅਜਿਹਾ ਮਾਤਰਿਕ ਛੰਦ ਹੈ ਜਿਸ ਦੀਆਂ ਚਾਰ ਤੁਕਾਂ ਹੁੰਦੀਆਂ ਹਨ ਅਤੇ ਹਰੇਕ ਤੁਕ ਵਿਚ ੧੫ ਜਾਂ ੧੬ ਮਾਤਰਾਂ ਇਸ ਤਰ੍ਹਾਂ ਰੱਖੀਆਂ ਹੁੰਦੀਆਂ ਹਨ ਕਿ ਪਹਿਲਾ ਬਿਸਰਾਮ ੮ ਮਾਤਰਾ ਉਪਰ ਅਤੇ ਦੂਜਾ ਬਿਸਰਾਮ ਅਗਲੀਆਂ ੭ ਜਾਂ ੮ ਮਾਤਰਾਂ ਉਪਰ, ਅਰਥਾਤ ਤੁਕ ਦੇ ਅਖੀਰ ਵਿਚ ਹੁੰਦਾ ਹੈ। ਜਿਵੇਂ :—

੧੬ ਮਾਤਰਾਂ, ੮+੮ ਤੇ ਬਿਸਰਾਮ
ਜਦ ਤੋਂ ਵੀਰਾ, ਦੂਰ ਗਿਆ ਏਂ।
ਦਿਲ ਮੇਰਾ ਕਰ, ਚੂਰ ਗਿਆ ਏਂ।
ਹੇ ਵੀਰਾ ਹੁਣ, ਮੁੱਖ ਵਿਖਾ ਜਾ।
ਹਿਰਦੇ ਅੰਦਰ, ਠੰਢਾਂ ਪਾ ਜਾ।

(੨) ੧੫ ਮਾਤਰਾਂ ੭+੮ ਤੇ ਬਿਸਰਾਮ
ਵੀਰਾ ਮੇਰਾ, ਬੜਾ ਦਲੇਰ।

ਮਾਰ ਪਲਾਕੀ, ਚੜ੍ਹਦਾ ਸ਼ੇਰ।
ਦਬਕਾ ਜੇ ਕਰ, ਦੇਵੇ ਮਾਰ।
ਨੱਸਣ ਵੈਰੀ ਸਾਗਰੋਂ ਪਾਰ।

## ੨. ਦੋਹਿਰਾ (ਦੋਹਰਾ)

ਦੋ ਤੁਕਾਂ, ੧੩+੧੧=੨੪ ਮਾਤਰਾਂ

ਦੋਹਿਰਾ ਇਕ ਅਜਿਹਾ ਮਾਤਰਿਕ ਛੰਦ ਹੁੰਦਾ ਹੈ ਜਿਸ ਦੀਆਂ ਦੋ ਤੁਕਾਂ ਹੁੰਦੀਆਂ ਹਨ, ਹਰ ਤੁਕ ਵਿਚ ੨੪ ਮਾਤਰਾਂ ਇਸ ਤਰ੍ਹਾਂ ਜੋੜੀਆਂ ਹੁੰਦੀਆਂ ਹਨ ਕਿ ਪਹਿਲਾ ਬਿਸਰਾਮ ੧੩ ਉਪਰ ਤੇ ਦੂਜਾ ਅਗਲੀਆਂ ੧੧ ਉੱਪਰ, ਅਰਥਾਤ ਤੁਕਾਂ ਦੇ ਅਖੀਰ ਵਿਚ ਹੁੰਦਾ, ਅਤੇ ਹਰੇਕ ਤੁਕ ਦੇ ਅਖੀਰ ਵਿਚ ਲਘੂ ਦਾ ਜੁਟ ਹੁੰਦਾ ਹੈ, ਅਤੇ ਤੁਕਾਂ ਦਾ ਤੁਕਾਂਤ ਮਿਲਦਾ ਹੈ, ਜਿਵੇਂ—

ਮਿਹਨਤ ਕਰ ਕੇ ਧਨ ਕਮਾ, ਰੱਬ ਨਾ ਮਨੋ ਵਿਸਾਰ।
ਸਭਸ ਦਾ ਤੂੰ ਭਲਾ ਕਰੀਂ, ਬੇੜਾ ਹੋਸੀ ਪਾਰ।

## ੩. ਸੋਰਠਾ

ਦੋ ਤੁਕਾਂ, ੧੧+੧੩=੨੪ ਮਾਤਰਾਂ

ਸੋਰਠਾ ਇਕ ਅਜਿਹਾ ਮਾਤਰਿਕ ਛੰਦ ਹੁੰਦਾ ਹੈ ਜਿਸ ਦੀਆਂ ਦੋ ਤੁਕਾਂ ਹੁੰਦੀਆਂ ਹਨ ਅਤੇ ਹਰੇਕ ਤੁਕ ਵਿਚ ੨੪ ਮਾਤਰਾਂ ਇਸ ਤਰ੍ਹਾਂ ਜੋੜੀਆਂ ਹੁੰਦੀਆਂ ਹਨ ਕਿ ਪਹਿਲਾ ਬਿਸਰਾਮ ੧੧ ਉਪਰ ਅਤੇ ਦੂਜਾ ਅਗਲੀਆਂ ੧੩ ਉਪਰ, ਅਰਥਾਤ ਤੁਕ ਦੇ ਅਖੀਰ ਵਿਚ ਹੋਵੇ, ਅਤੇ ਤੁਕਾਂਤੀ ਮੇਲ ਵਿਚਕਾਰ ਜਾਂ ਪਹਿਲੇ ਬਿਸਰਾਮ ਤੇ ਹੋਵੇ, ਅਰਥਾਤ ਪਹਿਲੇ ਤੇ ਤੀਜੇ ਤੁਕਾਂਤ ਆਪੋ ਵਿਚ ਮਿਲਦੇ ਹੋਣ ਅਤੇ ਦੂਜੇ ਤੇ ਚੌਥੇ ਦੇ ਬੇਮੇਲ ਹੋਣ।

ਇਕ ਛੰਦ ਦੋਹਰੇ ਦੇ ਪਿਛਲੇ ਤੁਕਾਂਗ ਨੂੰ ਪਹਿਲਾਂ, ਲਿਖਣ ਨਾਲ ਬਣਦਾ ਹੈ। ਇਸ ਲਈ ਸੋਰਠੇ ਦੇ ਪਹਿਲੇ ਤੇ ਤੀਜੇ ਤੁਕਾਂਗ ਦੇ ਅਖੀਰ ਵਿਚ ਗੁਰੂ-ਲਘੂ ਹੋਣਾ ਜ਼ਰੂਰੀ ਹੈ ਇਸ ਦੇ ਦੂਜੇ ਤੇ ਚੌਥੇ ਤੁਕਾਂਗ ਤੇ ਅੰਤ ਵਿਚ ਗੁਰੂ ਅੱਖਰ ਆਉਂਦਾ ਹੈ।

ਉਪਰਲੇ ਦੋਹਿਰੇ ਤੋਂ ਸੋਰਠਾ ਇਉਂ ਬਣੇਗਾ :

ਰੱਬ ਨ ਮਨੋਂ ਵਿਸਾਰ. ਮਿਹਨਤ ਕਰਕੇ ਧਨ ਕਮਾ।
ਬੇੜਾ ਹੋਸੀ ਪਾਰ, ਸਭਸ ਦਾ ਤੂੰ ਭਲਾ ਕਰੀਂ।

## ੪. ਰੋਲਾ

੪ ਤੁਕਾਂ ੧੧+੧੩=੨੪ ਮਾਤਰਾਂ

ਰੋਲਾ ਇਕ ਅਜਿਹਾ ਇਕ ਮਾਤਰਿਕ ਛੰਦ ਹੁੰਦਾ ਹੈ ਜਿਸ ਦੀਆਂ ਚਾਰ ਤੁਕਾਂ ਹੁੰਦੀਆਂ ਹਨ, ਹਰੇਕ ਤੁਕ ਵਿਚ ੨੪ ਮਾਤਰਾਂ ਇਸ ਤਰ੍ਹਾਂ ਜੁੜੀਆਂ ਹੁੰਦੀਆਂ ਹਨ ਕਿ

ਪਹਿਲਾ ਬਿਸਰਾਮ ੧੧ ਮਾਤਰਾ ਉਤੇ ਅਤੇ ਦੂਜਾ ਅਗਲੀਆਂ ੧੩ ਉਪਰ ਅਰਥਾਤ ਤੁਕ ਦੇ ਅਖੀਰ ਤੇ ਹੁੰਦਾ ਹੈ, ਅਤੇ ਪਹਿਲੇ ਬਿਸਰਾਮ ਦੇ ਅਖੀਰ ਵਿਚ ਦੋ ਗੁਰੂ ਹੁੰਦੇ ਹਨ। ਤੁਕਾਂਤ ਚੌਂਹ ਤੁਕਾਂ ਦਾ ਮਿਲਦਾ ਹੈ. ਪਹਿਲੀ ਦਾ ਦੂਜੀ ਨਾਲ ਤੇ ਤੀਜੀ ਦਾ ਚੌਥੀ ਨਾਲ।

ਬੁਰੇ ਅਸਾਡੇ ਹਾਲ, ਨਹੀਂ ਹੁਣ ਜੀਵਨ ਭਾਂਦਾ।
ਭਾਂਬੜ ਗ਼ਮ ਦਾ ਉੱਠ, ਸਦਾ ਹੈ ਲਹੂ ਸੁਕਾਂਦਾ।
ਆ ਜਾ ਮੇਰੇ ਲਾਲ, ਬਚਾ ਲੈ ਬਿਰਹੋਂ ਮਾਰੀ।
ਲੱਥਣ ਸਭੇ ਦੁੱਖ, ਵਿੱਸਰੇ ਬਿਪਤਾ ਸਾਰੀ।

## ੫. ਕੁੰਡਲੀਆਂ

(ਦੋਹਰਾ+ਰੋਲਾ)

ਕੁੰਡਲੀਆਂ ਛੰਦ ਦੋਹਿਰੇ ਰੋਲੇ ਦੇ ਖਾਸ ਢੰਗ ਦੇ ਮੇਲ ਤੋਂ ਬਣਦਾ ਹੈ। ਇਸ ਦੀਆਂ ਛੇ ਤੁਕਾਂ ਹੁੰਦੀਆਂ ਹਨ—ਪਹਿਲੀਆਂ ਦੋਹਿਰੇ ਦੀਆਂ ਅਤੇ ਮਗਰਲੀਆਂ ਚਾਰ ਰੋਲੇ ਦੀਆਂ ਇਸ ਮੇਲ ਦਾ ਖਾਸ ਢੰਗ ਇਹ ਹੈ ਕਿ ਦੋਹਿਰੇ ਦਾ ਅਖੀਰਲਾ ਤੁਕਾਂਗ ਰੋਲੇ ਦੇ ਮੁੱਢ ਵਿਚ ਆਉਂਦਾ ਹੈ ਅਤੇ ਦੋਹਿਰੇ ਦਾ ਮੁਢਲਾ ਸ਼ਬਦ ਰੋਲੇ ਦੇ ਅੰਤ ਵਿਚ ਆਉਂਦਾ ਹੈ।

ਜਾਂ ਇਉਂ ਕਹਿ ਲਵੋ ਕਿ ਕੁੰਡਲੀਏ ਛੰਦ ਦੀਆਂ ਛੇ ਤੁਕਾਂ ਹੁੰਦੀਆਂ ਹਨ, ਹਰੇਕ ਤੁਕ ਵਿਚ ੨੪ ਮਾਤਰਾ ਹੁੰਦੀਆਂ ਹਨ ਅਤੇ ਬਿਸਰਾਮ ਇਸ ਪ੍ਰਕਾਰ ਹੁੰਦਾ ਹੈ: ਪਹਿਲੀਆਂ ਦੋਂਹ ਵਿਚ ੧੩-੧੧ ਉਪਰ ਅਤੇ ਮਗਰਲੀਆਂ ਚਹੁੰ ਤੁਕਾਂ ਵਿਚ ੧੫-੧੨ ਉਤੇ। ਮਗਰਲੀਆਂ ਚਹੁੰਆਂ ਤੁਕਾਂ ਵਿਚੋਂ ਹਰੇਕ ਦੇ ਪਹਿਲੇ ਬਿਸਰਾਮ ਦੇ ਅਖੀਰ ਵਿਚ ਇਕ ਲਘੂ ਅਤੇ ਦੂਜੇ ਦੇ ਅੰਤ ਵਿਚ ਦੋ ਗੁਰੂ ਹੁੰਦੇ ਹਨ। ਨਾਲ ਦੂਜੀ ਤੁਕ ਦਾ ਅਖੀਰਲਾ ਤੁਕਾਂਗ ਤੀਜੀ ਤੁਕ ਦੇ ਮੁਢ ਵਿਚ ਆਉਂਦਾ ਹੈ ਅਤੇ ਪਹਿਲੀ ਤੁਕ ਦਾ ਪਹਿਲਾ ਸ਼ਬਦ ਛੇਵੀਂ (ਅਖੀਰਲੀ) ਤੁਕ ਦੇ ਅੰਤ ਵਿਚ ਆਉਂਦਾ ਹੈ।

ਉਦਾਹਰਣ:

ਸਾਰੀ ਉਮਰ ਗਵਾਇ ਕੇ, ਲੱਭਾ ਸੈਂ ਤੂੰ ਲਾਲ।
ਦੇ ਵਿਛੋੜਾ ਨੱਸ ਗਿਓਂ, ਬੁਰੇ ਅਸਾਡੇ ਹਾਲ।
ਬੁਰੇ ਅਸਾਡੇ ਹਾਲ; ਨਹੀਂ ਹੁਣ ਜੀਵਨ ਭਾਂਦਾ।
ਭਾਂਬੜ ਗ਼ਮ ਦਾ ਉੱਠ, ਸਦਾ ਹੈ ਲਹੂ ਸੁਕਾਂਦਾ।
ਆ ਜਾ ਮੇਰੇ ਲਾਲ, ਬਚਾ ਲੈ ਬਿਰਹੋਂ ਮਾਰੀ।
ਲੱਥਣ ਸਭੇ ਦੁਖ, ਵਿੱਸਰੇ ਬਿਪਤਾ ਸਾਰੀ।

ਨੋਟ—ਇਕ ਕੁੰਡਲੀਆ ਚੇਤੇ ਕਰ ਲੈਣ ਨਾਲ ਦੋਹਿਰੇ, ਰੋਲੇ ਤੇ ਸੋਰਠੇ ਦੀ ਉਦਾਹਰਣ ਆਪੇ ਹੀ ਚੇਤੇ ਹੋ ਜਾਂਦੀ ਹੈ। ਦੋਹਿਰੇ ਤੇ ਰੋਲਾ ਤਾਂ ਕੁੰਡਲੀਏ ਦੇ ਪਰਤੱਖ ਅੰਗ ਹੁੰਦੇ ਹਨ। ਦੋਹਿਰੇ ਨੂੰ ਉਲਟਾ ਕੇ ਸੋਰਠਾ ਬਣ ਸਕਦਾ ਹੈ।

## ੬. ਸਿਰਖੰਡੀ

ਸਿਰਖੰਡੀ ਛੰਦ ਦਾ ਤੁਕਾਂਤ ਨਹੀਂ ਮਿਲਦਾ, ਪਰ ਇਸ ਵਿਚ ਤੋਲ ਗਤਿ ਜਾਂ ਪ੍ਰਵਾਹ ਦਾ ਹੋਣਾ ਜ਼ਰੂਰੀ ਹੈ। ਇਸ ਗਲੋਂ ਇਹ ਸੈਲਾਨੀ ਛੰਦ (Blank verse) ਨਾਲੋਂ ਵੱਖਰਾ ਹੁੰਦਾ ਹੈ, ਸੈਲਾਨੀ ਛੰਦ ਵਿਚ ਤੁਕਾਂਤ ਵੀ ਨਹੀਂ ਮਿਲਦਾ ਹੈ ਤੇ ਵਜ਼ਨ ਤੇ ਪ੍ਰਵਾਹ ਹੀ ਨਹੀਂ ਹੁੰਦਾ ਸਿਰਖੰਡੀ ਦਾ ਤੁਕਾਂਤ ਤੇ ਨਹੀਂ ਮਿਲਦਾ ਪਰ ਇਸਦਾ ਤੋਲ ਤੇ ਪ੍ਰਵਾਹ ਜ਼ਰੂਰ ਹੁੰਦਾ ਹੈ।

ਇਸ ਛੰਦ ਦੀਆਂ ਤੁਕਾਂ ਦੇ ਵਿਚਕਾਰਲੇ ਬਿਸਰਾਮ ਉਤੇ ਤੁਕਾਂਗ ਮਿਲਦਾ ਹੈ, ਅਰਥਾਤ ਹਰੇਕ ਤੁਕ ਦੇ ਪਹਿਲੇ ਤੁਕਾਂਤ ਦਾ ਆਪੋ ਵਿਚ ਤੁਕਾਂਤੀ ਮੇਲ ਹੁੰਦਾ ਹੈ।

ਸਿਰਖੰਡ ਛੰਦ ਦੇ ਕਈ ਰੂਪ ਹਨ, ਉਨ੍ਹਾਂ ਵਿਚੋਂ ਚਹੁੰ ਸੰਬੰਧੀ ਹੇਠਾਂ ਦਸਦੇ ਹਾਂ।

ਪਹਿਲਾ ਰੂਪ (੧੨+੯=੨੧ ਮਾਤਰਾਂ)

ਇਸ ਦੀਆਂ ਚਾਰ ਜਾਂ ਚਹੁੰ ਤੋਂ ਵੱਧ ਤੁਕਾਂ ਹੁੰਦੀਆਂ ਹਨ, ਹਰੇਕ ਤੁਕ ਵਿਚ ੨੧ ਮਾਤਰਾਂ ਹੁੰਦੀਆਂ ਹਨ; ਪਹਿਲਾ ਬਿਸਰਾਮ ੧੨ ਉਪਰ ਅਤੇ ਦੂਜਾ ੯ ਉਪਰ (ਤੁਕ ਦੇ ਅਖੀਰ ਵਿਚ), ਦੋਹਾਂ ਬਿਸਰਾਮਾਂ ਦੇ ਅਖੀਰ ਵਿਚ ਗੁਰੂ ਅਖਰ ਜਿਵੇਂ—

(੧)

ਜੁੱਟੇ ਵੀਰ ਜੁਝਾਰੇ, ਧੱਗਾਂ ਵੱਜੀਆਂ।
ਬੱਜੇ ਨਾਦ ਕਰਾਰੇ ਦਲਾਂ ਮੁਸ਼ਾਹਦਾਂ।
ਲੁੱਝੇ ਕਾਰਣਆਰੇ, ਸੰਘਰ ਸੂਰਮੇ।
ਵੁੱਠੇ ਜਾਨ ਡਰਾਰੇ, ਘਨਿਅਰ ਕੇਬਰੀਂ।

(ਰਾਮ ਅਵਤਾਰ

(੨)

ਬਾਣੇ ਅੰਗ ਭੁਜੰਗੀ, ਸਾਵਲ ਸੋਹਣੇ।
ਤੇ ਸੈ ਹੱਥ ਉਤੰਗੀ, ਖੰਡਾ ਧੂਹਿਆ।—

(ਕਲਕੀ ਅਵਤਾਰ)

(੩)

ਚੋਟ ਪਈ ਪਰਚਾਮੀ, ਦਲਾਂ ਮੁਕਾਬਲਾ।
ਘੇਰ ਲਈ ਵਰਿਆਮੀ, ਦੁਰਗਾ ਆਇ ਕੇ।
ਰਾਕਸ ਵਡੇ ਅਲਾਮੀ, ਭੱਜ ਨ ਜਾਣਦੇ।
ਅੰਤਿ ਹੋਇ ਸੁਰਗਾਮੀ; ਮਾਰੇ ਦੇਵਤਾ।

(ਚੰਡੀ ਦੀ ਵਾਰ)

(੪)

ਦੋਂਤੀ ਡੰਡ ਉਭਾਰੀ, ਨੇੜੇ ਆਇ ਕੇ।
ਸਿੰਘ ਕਰੀ ਅਸਵਾਰੀ, ਦੁਰਗਾ ਸ਼ੋਰ ਸੁਣ।
ਖੱਬੇ ਦਸਤ ਉਭਾਰੀ, ਗਦਾ ਫਰਾਇ ਕੇ।
ਸੈਨਾ ਸਭ ਸੰਘਾਰੀ, ਸ੍ਰਣਵਤ ਬੀਜ ਦੀ।
ਜਣ ਮਦ ਖਾਇ ਮਦਾਰੀ, ਘੁੰਮਣ ਸੂਰਮੇ।
ਅਗਣਤ ਪਾਉਂ ਪਸਾਰੀ, ਰੁਲੇ ਅਹਾੜ ਵਿਚ।
ਜਾਪੇ ਖੇਡ ਖਡਾਰੀ, ਸੁੱਤੇ ਫਾਗ ਨੂੰ।

(ਚੰਡੀ ਦੀ ਵਾਰ)

ਦੂਜਾ ਰੂਪ (੧੪+੯=੨੩ ਮਾਤਰਾਂ)

ਹਰੇਕ ਤੁਕ ਵਿਚ ੨੩ ਮਾਤਰਾਂ, ਪਹਿਲਾ ਬਿਸਰਾਮ ੧੪ ਉਪਰ ਤੇ ਦੂਜਾ ੯ ਉਪਰ (ਤੁਕ ਦੇ ਅਖੀਰ ਤੇ), ਤੁਕ ਦੇ ਵਿਚਕਾਰ (ਪਹਿਲੇ ਬਿਸਰਾਮ ਉਤੇ) ਦੋ ਗੁਰੂ। ਪਹਿਲੇ ਬਿਸਰਾਮ ਤੇ ਤੁਕਾਂਤੀ ਮੇਲ ਹੁੰਦਾ ਹੈ, ਪਰ ਤੁਕਾਂ ਦੇ ਤੁਕਾਂਤ ਬੇਮੇਲ ਹੁੰਦੇ ਹਨ।

(੧)

ਧੱਗਾਂ ਸੂਲ ਬਜਾਈਆਂ, ਦਲਾਂ ਮੁਕਾਬਲਾ।
ਧੂਹ ਮਿਆਨੋਂ ਲਈਆਂ, ਜੁਆਨੀ ਸੂਰਮੀ।...

(ਚੰਡੀ ਦੀ ਵਾਰ)

(੨)

ਸ੍ਰਣਵਤ ਬੀਜ ਵਧਾਈਆਂ, ਅਗਣਤ ਸੂਰਤਾਂ।
ਦੁਰਗਾ ਸੌਹੇ ਆਈਆਂ, ਰੋਹ ਬਢਾਇ ਕੇ।
ਸਭਨੀਂ ਆਣ ਵਗਾਈਆਂ, ਤੇਗਾਂ ਧੂਹ ਕੇ।
ਦੁਰਗਾ ਸਭੇ ਬਚਾਈਆਂ, ਢਾਲ ਸੰਭਾਲ ਕੇ।
ਦੇਵੀ ਆਪ ਚਲਾਈਆਂ, ਤਕ ਤਕ ਦਾਨਵੀਂ।

(ਚੰਡੀ ਦੀ ਵਾਰ)

ਤੀਜਾ ਰੂਪ (੧੧+੧੦=੨੧ ਮਾਤਰਾਂ)

ਹਰੇਕ ਤੁਕ ਵਿਚ ੨੧ ਮਾਤਰਾਂ, ਪਹਿਲਾ ਬਿਸਰਾਮ ੧੧ ਮਾਤਰਾਂ ਉਪਰ ਤੇ ਦੂਜਾ ੧੦ ਮਾਤਰਾਂ ਉਪਰ, ਪਹਿਲੇ ਤੁਕਾਂਗ ਦੇ ਅੰਤ ਵਿਚ ਲਘੂ ਅਤੇ ਦੂਜੇ ਦੇ ਅੰਤ ਵਿਚ ਗੁਰੂ ਤੁਕਾਂ ਦੇ ਪਹਿਲੇ ਬਿਸਰਾਮ ਤੇ ਤੁਕਾਂਤੀ ਮੇਲ; ਤੁਕਾਂਤ ਬੇਮੇਲ।

ਆ ਮਿਲ ਸਾਡੇ ਯਾਰ, ਚਿਰਾਂ ਦੇ ਵਿੱਛੜੇ।
ਦਿਲਾਂ ਦੀ ਇਹ ਪੁਕਾਰ, ਸੁਣ ਲੈ ਸੋਹਣਿਆਂ।

ਮਿਲ ਕੇ ਛਾਤੀ ਠਾਰ, ਪਾ ਕੇ ਜੱਫੀਆਂ।
ਦਿਲ ਦਾ ਬਣ ਸਰਦਾਰ, ਹਕੂਮਤ ਕਰ ਸਦਾ।

ਚੌਥਾ ਰੂਪ (੧੧+੯=੨੦ ਮਾਤਰਾਂ)

ਹਰੇਕ ਤੁਕ ਵਿਚ ੨੦ ਮਾਤਰਾਂ, ਪਹਿਲਾ ਬਿਸਰਾਮ ੧੧ ਮਾਤਰਾਂ ਉਪਰ ਤੇ ਦੂਜਾ ਅਗਲੀ ੯ ਮਾਤਰਾਂ ਉਤੇ, ਅਰਥਾਤ ਤੁਕ ਦੇ ਅਖ਼ੀਰ ਵਿਚ; ਹਰੇਕ ਤੁਕ ਦੇ ਅੰਤ ਵਿਚ ਲਘੂ : ਤੁਕਾਂਦੇ ਸਭੇ ਬੇਮੇਲ;

ਦਾੜ੍ਹੀ ਚਿੱਟੀ ਦੁੱਧ, ਚਿਹਰਾ ਚਮਕਦਾ।
ਨੈਣ ਖੁਮਾਰੀ ਮਸਤ, ਸੂਰਤ ਰੱਬ ਦੀ।
ਸੀਨੇ ਪੈਂਦੀ ਠੰਢ ਉਸ ਦੇ ਦਰਸ ਤੋਂ।
ਹਿਰਦੇ ਜਾਵੇ ਵੱਸ, ਰੱਬੀ ਮੇਲ ਹੋ।

## ੨. ਬੈਂਤ

ਬੈਂਤ ਅਸਲ ਵਿਚ ਪੰਜਾਬੀ ਦਾ ਛੰਦ ਨਹੀਂ। ਇਹ ਅਰਬੀ ਤੇ ਫ਼ਾਰਸੀ ਦੇ ਛੰਦ ਦੇ ਨਮੂਨੇ ਤੇ ਘੜ ਕੇ ਪੰਜਾਬੀ ਵਿਚ ਤੋਰਿਆ ਗਿਆ ਹੈ। ਉਨ੍ਹਾਂ ਬੋਲੀਆਂ ਵਿਚ ਦੋਂਹ ਅਜਿਹੀਆਂ ਤੁਕਾਂ ਵਾਲੇ ਛੰਦ ਨੂੰ ਬੈਂਤ ਆਖਦੇ ਹਨ ਜਿਨ੍ਹਾਂ ਦਾ ਤੁਕਾਂਤ ਮਿਲਦਾ ਹੋਵੇ। ਬੈਂਤਾਂ ਵਿਚ ਮਾਤਰਾਂ ਦੀ ਗਿਣਤੀ ਦਾ ਖਿਆਲ ਨਹੀਂ ਸੀ ਰੱਖਿਆ ਜਾਂਦਾ, ਕੇਵਲ ਤੁਕਾਂਤ ਦੇ ਮੇਲ ਵਾਲੀਆਂ ਤੁਕਾਂ ਦੇ ਜੋੜੇ ਬਣਾਉਣ ਦਾ ਖਿਆਲ ਹੁੰਦਾ ਸੀ।

ਦੋਂਹ ਦੋਂਹ ਤੁਕਾਂ ਦੇ ਬੈਂਤ ਪੰਜਾਬੀ ਵਿਚ ਚੋਖੇ ਚਿਰ ਤੋਂ ਪਰਚਲਤ ਹੋਏ ਮਿਲਦੇ ਹਨ ਗੁਰੂ ਨਾਨਕ ਜੀ ਦੇ ਨਾਂ ਤੇ 'ਨਸੀਹਤ ਨਾਮਾ' ਨਾਂ ਦੀ ਜਿਹੜੀ ਰਚਨਾ ਪਰਸਿਧ ਹੈ, ਉਹ ਸਾਰੀ ਦੋਂਹ ਤੁਕਾਂ ਵਾਲੇ ਬੈਂਤਾਂ ਵਿਚ ਹੀ ਹੈ। ਮਾਤਰਾਂ ਦੀ ਗਿਣਤੀ ਇਕ ਸਾਰ ਨਹੀਂ। ਆਮ ਕਰਕੇ ਹਰੇਕ ਤੁਕ ਵਿਚ ੧੯ ਮਾਤਰਾਂ ਹਨ, ੧੦—੯ ਤੇ ਹੁੰਦਾ ਹੈ ਅਤੇ ਅਖ਼ੀਰ ਵਿਚ ਲਘੂ-ਗੁਰੂ ਜਾਂ ਗੁਰੂ-ਲਘੂ।

ਉਦਾਹਰਣ :

ਕਿਚੈ ਨੇਕਨਾਮੀ, ਜੋ ਦੇਵੈ ਖ਼ੁਦਾ।
ਜੋ ਦੀਜੈ ਜ਼ਿਮੀ ਪਰ, ਸੋ ਹੋਸੀ ਫਨਾ।...੧੦—੯
ਕੀਜੈ ਤਵੱਜਿਆ, ਨਾ ਕੀਜੈ ਗੁਮਾਨ।
ਨਾ ਰਹਿਸੀ ਇਹ ਦੁਨੀਆਂ, ਨ ਰਹਿਸੀ ਦਿਵਾਨ। ੧੦—੯

ਪੁਰਾਤਨ ਲੋਕ-ਗੀਤਾਂ ਵਿਚ ਵੀ ਚਿਰਾਂ ਤੋਂ ਬੈਂਤ ਪਰਚਲਤ ਹਨ, ਜਿਵੇਂ :—

ਕੁਕੜੀ ਉਹ ਲੈਣੀ, ਜਿਹੜੀ ਕੁੜ ਕੁੜ ਕਰਦੀ ਆ। ੧੦—੧੪
ਸਹੁਰੇ ਨਹੀਂ ਵੱਸਣਾ ਸੱਸ ਬੁੜ ਬੁੜ ਕਰਦੀ ਆ। ੧੨—੧੩

ਕਕੜੀ ਉਹ ਲੈਣੀ. ਜਿਹੜੀ ਆਂਡੇ ਦੇਂਦੀ ਆ। ੧੦—੧੪
ਸਹੁਰੇ ਨਹੀਂ ਵੱਸਣਾ. ਸੱਸ ਤਾਹਨੇ ਦੇਂਦੀ ਆ। ੧੨—੧੪

ਫਿਰ ਪੰਜਾਬੀ ਕਵੀਆਂ ਨੇ ਆਪਣੀਆਂ ਰਚਨਾਵਾਂ ਵਿਚ ਬੈਂਤ ਲਿਖਣੇ ਸ਼ੁਰੂ ਕੀਤੇ ਖਾਸ ਕਰਕੇ ਮੁਸਲਮਾਨ ਕਵਿਆਂ ਨੇ।

ਜਿਉਂ ਜਿਉਂ ਸਮਾਂ ਲੰਘਦਾ ਗਿਆ, ਪੰਜਾਬੀ ਕਵੀ ਬੈਂਤ ਦਾ ਰੂਪ ਬਦਲਦੇ ਗਏ ਅਤੇ ਨਵੇਂ ਨਵੇਂ ਤੋਲ ਵਾਲੇ ਬੈਂਤ ਰਚਦੇ ਰਹੇ। ਇਨ੍ਹਾਂ 'ਨਵੀਨ ਬੈਂਤਾਂ' ਦਾ ਆਰੰਭ ਮੁਸਲਮਾਨ ਕਵੀ ਹਾਫ਼ਜ਼ ਬਰਖੁਰਦਾਰ ਨੇ ਕੀਤਾ। ਉਸ 'ਨੇ ਚਹੁੰ ਤੇ ਅੱਠਾਂ ਅੱਠਾਂ ਤੁਕਾਂ ਵਾਲੇ ਬੈਂਤ ਲਿਖੇ, ਜਿਨ੍ਹਾਂ ਦੀ ਹਰੇਕ ਤੁਕ ਵਿਚ ਆਮ ਤੌਰ ਤੇ ੨੮ ਮਾਤਰਾਂ ਹਨ ਅਤੇ ਬਿਸਰਾਮ ੧੬—੧੨ ਉਪਰ ਹੈ, ਜਿਵੇਂ—

ਕੂੜੀ ਗੱਲੀਂ ਕੁਝ ਨ ਵੱਸੇ, ਬਖਸ਼ ਕਦਾਈਂ ਭੋਰਾ।
ਅਮਲਾਂ ਬਾਝੋਂ ਢੋਈ ਨਾਹੀਂ, ਨਾ ਕਰ ਵੇਖੀਂ ਜ਼ੋਰਾ।
(੧੬—੧੨)

ਪਰ ਬਹੁਤੀ ਵੇਰ ਇਨ੍ਹਾਂ ਬੈਂਤਾਂ ਦੀਆਂ ਤੁਕਾਂ ਵਿਚ ਮਾਤਰਾਂ ਦੀ ਗਿਣਤੀ ਦਾ ਬਹੁਤ ਖਿਆਲ ਨਹੀਂ ਰਖਿਆ ਗਿਆ, ਜਿਵੇਂ—

ਉਹਦੀਆਂ ਸੁਰਖ ਲਬਾਂ ਦੰਦ ਉਜਲੇ,
ਜਿਉਂ ਮੋਤੀ ਲਾਲ ਭਖੰਨ। (੧੯—੧੩)
ਜਾਂ ਗੱਲ ਕਰੇਂਦੀ ਹੱਸ ਕੇ,
ਮੁਖਹੁ ਫੁਲ ਝੜੰਨ। (੧੫—੧੦)
ਸਾਹਿਬਾਂ ਦੇ ਤ੍ਰਿਖੇ ਨੈਣ ਕਟਾਰੀਆਂ,
ਦੁੱਸਰ ਘਾ ਕਰੰਨ। (੨੦—੧੦)
ਜਿਉਂ ਤੇਲੀ ਸੂਰਜ ਸਾਮ੍ਹਣੇ,
ਲਾਟਾਂ ਨੈਣ ਮਚੰਨ। (੧੫—੧੫)

ਇਸ ਤੋਂ ਮਗਰੋਂ ਹੋਰ ਮੁਸਲਮਾਨ ਕਵੀਆਂ ਨੇ ਵੀ ਨਵੀਨ ਬੈਂਤ ਰਚੇ, ਜਿਹਾ ਕਿ ਅਹਿਮਦ ਯਾਰ, ਮੁਕਬਲ, ਵਾਰਸ ਸ਼ਾਹ, ਹਾਸ਼ਮ, ਇਮਾਮ ਬਖਸ਼ ਆਦਿ ਨੇ। ਇਹ ਬੈਂਤ ਦੋਂਹ ਦੋਂਹ, ਚਹੁੰ ਚਹੁੰ, ਅੱਠਾਂ ਅੱਠਾਂ ਅਤੇ ਵਧੀਕ ਤੁਕਾਂ ਵਾਲੇ ਹਨ ਅਤੇ ਇਨ੍ਹਾਂ ਵਿਚ ਮਾਤਰਾਂ ਦੀ ਗਿਣਤੀ ਵੀ ਇਕਸਾਰ ਨਹੀਂ।

ਅਹਿਮਦ ਯਾਰ ਤੇ ਹਾਸ਼ਮ ਆਦਿ ਨੇ ਚੋਖੇ ਬੈਂਤ ੧੬+੧੨ ਅਰਥਾਤ ੨੮ ਮਾਤਰਾਂ ਦੇ ਰਚੇ, ਜਿਵੇਂ :—

ਅਹਿਮਦਯਾਰ :

ਕੀ ਵੇਖਾਂ ਜਾਂ ਗਿਆ ਅਗੇਰੇ,
ਪਰਬਤ ਹਰਿਆ ਭਰਿਆ।

ਚਾਂਦੀ ਦੇ ਪਾਣੀ ਜਿਉਂ ਚਮਕੇ,
ਦੋਂਹ ਦੁਆਲੇ ਦਰਿਆ।
ਪਰਬਤ ਉਤੇ ਸਬਜ਼ੀ ਗੂਹੜੀ,
ਪੱਥਰ ਰੰਗ ਸਿਆਹੀ।
ਵੇਖਦਿਆਂ ਦਿਲ ਤਾਜ਼ਾ ਹੋਵੇ,
ਦਿੱਸੇ ਨੂਰ ਇਲਾਹੀ।

ਹਾਸ਼ਮ :

ਮਰਸਾਂ ਮੂਲ ਨ ਮੁੜਸਾਂ ਰਾਹੋਂ,
ਜਾਨ ਤਲੀ ਪੁਰ ਧਰਸਾਂ।
ਜਦ ਤਕ ਜਾਨ ਰਹੇ ਵਿਚ ਤਨ ਦੇ,
ਮਰਨੋਂ ਮੂਲ ਨਾ ਡਰਸਾਂ।
ਜੇ ਰੱਬ ਕੂਕ ਸੱਸੀ ਦੀ ਸੁਣਸੀ,
ਜਾਂ ਮਿਲਾਂ ਉਸ ਫੜਸਾਂ।
ਹਾਸ਼ਮ ਨਹੀਂ ਖਰੀਦਣ ਹੋ ਕੇ,
ਥਲ ਮਾਰੂ ਵਿਚ ਮਰਸਾਂ।

ਕਈ ਮੁਸਲਮਾਨ ਕਵੀਆਂ ਨੇ ਦਵੱਯੇ ਛੰਦ ਲਿਖੇ ਜਿਨ੍ਹਾਂ ਦੀਆਂ ਚਾਰ ਚਾਰ ਤੁਕਾਂ ਹਨ ਅਤੇ ਦੋਂਹ ਦੋਂਹ ਤੁਕਾਂ ਦੇ ਤੁਕਾਂਤਾਂ ਦਾ ਮੇਲ ਹੈ। ਇਨ੍ਹਾਂ ਦੀ ਹਰੇਕ ਤੁਕ ਵਿਚ ੨੮ ਮਾਤਰਾ ਹਨ ਅਤੇ ਬਿਸਰਾਮ ੧੬—੧੨ ਉਪਰ ਹੈ। ਉਹ ਕਵੀ ਇਨ੍ਹਾਂ ਦਵੱਯਾਂ ਨੂੰ ਵੀ ਬੈਂਤ ਹੀ ਆਖਦੇ ਹਨ; ਜਿਵੇਂ—

ਆਸ਼ਕ ਆਜਜ਼ ਦਾ ਕੀ ਮਾਰਨ,
ਮਾਸ਼ੂਕਾਂ ਦੇ ਭਾਣੇ।
ਇਕਸ ਝਿੜਕ ਦਿਤਿਆਂ ਮਰ ਜਾਵਨ,
ਦਰਦੀ ਦਰਦ ਰਵਾਣੇ।
ਜੇ ਮਾਸ਼ੂਕ ਜ਼ਰਾ ਹੁਣ ਹੱਸ ਕੇ,
ਕਰੇ ਕਲਾਮ ਜ਼ਬਾਨੀਂ।
ਜਾਣੋਂ ਆਸ਼ਕ ਮੋਏ ਹੋਏ ਨੂੰ,
ਮੁੜ ਹੋਵੇ ਜ਼ਿੰਦਗਾਨੀ।

(ਬੰਬੀਹਾ ਬੋਲ)

ਵਾਰਸ ਸ਼ਾਹ, ਫ਼ਜ਼ਲ ਸ਼ਾਹ, ਮੁਕਬਲ ਆਦਿ ਮੁਸਲਮਾਨ ਕਵੀਆਂ ਨੇ ਵੀ ਬੈਂਤ ਚੋਖੇ ਲਿਖੇ ਹਨ। ਇਨ੍ਹਾਂ ਦੀਆਂ ਤੁਕਾਂ ਦੀ ਗਿਣਤੀ ਇਕਸਾਰ ਨਹੀਂ। ਚਹੁੰ ਚਹੁੰ ਤੁਕਾਂ ਦੇ ਬੈਂਤ ਵੀ ਹਨ ਅਤੇ ਸੌ ਸੌ, ਡੇਢ ਸੌ ਤੁਕਾਂ ਵਾਲੇ ਵੀ। ਇਨ੍ਹਾਂ ਦੀਆਂ ਤੁਕਾਂ

ਵਿਚ ੩੮ ਤੋਂ ੪੨ ਤੀਕ ਮਾਤਰਾਂ ਹਨ ਅਤੇ ਬਿਸਰਾਮ ਵਿਚ ਜਿਹੇ ਹੈ। ਪਰ ਬਹੁਤਾ ਪ੍ਰਚਲਤ ਤੋਲ ਇਹ ਹੈ ਕਿ ਹਰੇਕ ਤੁਕ ਵਿਚ ੪੦ ਮਾਤਰਾਂ ਹਨ ਅਤੇ ਬਿਸਰਾਮ ੨੦—੨੦ ਮਾਤਰਾਂ ਉਪਰ ਹੈ। ਅੱਜ ਕੱਲ੍ਹ ਇਹ ੨੦+੨੦=੪੦ ਮਾਤਰਾਂ ਵਾਲਾ ਬੈਂਤ ਹੀ ਪਰਚਲਤ ਹੈ। ਪਰ ਇਕ ਦੋ ਮਾਤਰਾਂ ਦੇ ਵਾਧੇ ਘਾਟੇ ਨੂੰ ਕੋਈ ਦੋਸ਼ ਨਹੀਂ ਸਮਝਿਆ ਜਾਂਦਾ, ਜਿਸ ਕਰਕੇ ਕੁਝ ਤੁਕਾਂ ੩੯ ਮਾਤਰਾਂ ਦੀਆਂ ਕੁਝ ੪੧ ਜਾਂ ੪੨ ਮਾਤਰਾਂ ਦੀਆਂ ਵੀ ਹੋ ਜਾਂਦੀਆਂ ਹਨ। ਬਿਸਰਾਮ ਭੀ ਮਾਤਰ ਭਰ ਇਧਰ ਉਧਰ ਹੋ ਜਾਂਦਾ ਹੈ, ਪਰ ੧੯ ਤੋਂ ਪਹਿਲਾਂ ਨਹੀਂ ਆਉਂਦਾ।

ਵਾਰਸ ਸ਼ਾਹ :—

੧. ਲੱਖ ਵੈਦਗੀ ਵੈਦ ਲਗਾਇ ਥੱਕੇ,
ਧੁਰੋਂ ਨਾ ਟੁੱਟਦੀ ਕਿਸੇ ਨਾ ਜੋੜਨੀ ਵੇ। ੧੯—੨੦
ਜਿੱਥੇ ਕਲਮ ਤਕਦੀਰ ਦੀ ਵਗ ਚੁੱਕੀ,
ਕਿਸੇ ਵੈਦਗੀ ਨਾਲ ਨਾ ਮੋੜਨੀ ਵੇ। ੨੦—੨੦

੨. ਰਲੇ ਦਿਲਾਂ ਨੂੰ ਜਿਹੜੇ ਵਿਛੋੜਦੇ ਨੀ,
ਬੁਰੀ ਬਣੇਗੀ ਤਿੰਨਾਂ ਹਤਿਆਰਿਆਂ ਨੂੰ। ੨੦—੨੦
ਨਿੱਤ ਹਿਰਸ ਦੇ ਫਿਕਰ ਵਿਚ ਗਲਤਾਨ ਰਹਿੰਦੇ,
ਏਹ ਸ਼ਾਮਤਾਂ ਰੱਬ ਦੇ ਮਾਰਿਆਂ ਨੂੰ। ੨੦—੨੦

੩. ਭਲਾ ਮੋਏ ਤੇ ਵਿਛੜੇ ਕੌਣ ਮੇਲੇ,
ਐਵੇਂ ਜੀਉਂਦਾ ਲੋਕ ਵਲਾਉਂਦਾ ਏ। ੨੫—੨੧
ਇਕ ਬਾਜ਼ ਤੋਂ ਕਾਉਂ ਨੇ ਕੂੰਜ ਖੋਹੀ,
ਵੇਖਾ ਚੁੱਪ ਹੈ ਕਿ ਕੁਰਲਾਉਂਦਾ ਏ। ੨੦—੧੯
ਦੁੱਖਾਂ ਵਾਲਿਆਂ ਨੂੰ ਗੱਲਾਂ ਸੁਖ ਦੀਆਂ,
ਕਿੱਸੇ ਜੋੜ ਜਹਾਨ ਸੁਣਾਉਂਦਾ ਏ। ੨੦—੧੯
ਇੱਕ ਜੱਟ ਦੇ ਖੇਤ ਨੂੰ ਅੱਗ ਲੱਗੀ,
ਵੇਖਾਂ ਆਣ ਕੇ ਕਦੋਂ ਬੁਝਾਉਂਦਾ ਏ। ੨੦—੨੦
ਦਵਾਂ ਚੂਰੀਆਂ ਘਿਉ ਦੇ ਬਾਲ ਦੀਵੇ,
ਵਾਰਸ ਸ਼ਾਹ ਜੇ ਸੁਣਾਂ ਮੈਂ ਆਉਂਦਾ ਏ। ੨੧—੨੧

ਮੁਕਬਲ :—

ਰਾਂਝਾ ਆਖਦਾ ਛੜਾ ਛੜਾਕ ਹਾਂ ਮੈਂ
ਨਹੀਂ ਜੀਉਂਦਾ, ਮਾਉਂ ਤੇ ਬਾਪ ਮੇਰਾ। ੨੦—੨੦
ਤੁਸਾਂ ਤੁੱਠਿਆਂ ਹੋਇ ਜੀ ਕੰਮ ਮੇਰਾ,
ਤੁਸਾਂ ਤੁੱਠਿਆਂ ਉਤਰੇ ਪਾਪ ਮੇਰਾ। ੨੦—੨੦

ਸ਼ਰਬਤ ਜੰਗ ਦਾ ਘੱਲ ਪਿਲਾਓ ਮੈਨੂੰ,
ਤਦੋਂ ਉੱਤਰੇ ਨਾਥ ਸੰਤਾਪ ਮੇਰਾ। ੨੧—੨੦
ਦਿਲ ਗੈਰਾਂ ਤੋਂ ਚਾਇ ਹਟਾਇਆ ਮੈਂ,
'ਮੁਕਬਲ' ਰੱਬ ਦਾ ਨਾਂ ਹੈ ਜਾਪ ਮੇਰਾ। ੧੯—੨੦

ਭਾਈ ਵੀਰ ਸਿੰਘ :—

ਮਹਿੰਦੀਏ ਨੀ ਰੰਗ ਰੱਤੀਏ ਨੀ,
ਕਾਹਨੂੰ ਰਖਿਆ ਈ ਰੰਗ ਲੁਕਾ ਸਈਏ। ੧੯—੨੧
ਹੱਥ ਰੰਗ ਸਾਡੇ ਸ਼ਰਮਾਕਲੇ ਨੀ.
ਵੰਨੀ ਅੱਜ ਸੁਹਾਗ ਦੀ ਲਾ ਲਈਏ। ੧੯—੨੦
ਗਿੱਧੇ ਮਾਰਦੇ ਸਾਂ ਜਿਨ੍ਹਾਂ ਨਾਲ ਹੱਥਾਂ,
ਰੰਗ-ਰੱਤੜੇ ਦੇ ਗਲੇ ਪਾ ਦਈਏ। ੨੦—੨੦
ਗੱਲ ਪਾ ਗਲਵੱਕੜੀ ਖੋਹਲੀਏ ਨਾ,
ਰੰਗ ਲਾ ਰੰਗ-ਰਤੜੇ ਸਦਾ ਰਹੀਏ। ੧੯—੨੦

ਅੱਜ ਕਲ ਇਕ ਹੋਰ ਪਰਕਾਰ ਦੇ ਬੈਂਤ ਵੀ ਪ੍ਰਚਲਤ ਹਨ। ਇਹ ਹਨ 'ਮੁਸੱਦਸਾਂ' ਜਾਂ ਛੇ-ਕਲੀਏ। ਇਨ੍ਹਾਂ ਦੀਆਂ ਛੇ ਤੁਕਾਂ ਹੁੰਦੀਆਂ ਹਨ। ਇਨ੍ਹਾਂ ਦਾ ਤੋਲ ਨਵੀਨ ਬੈਂਤਾਂ ਵਾਲਾ ਹੀ ਹੈ। ਪਹਿਲੀਆਂ ਚਹੁੰ ਤੁਕਾਂ ਦੇ ਤੁਕਾਂਤਾਂ ਦਾ ਆਪੋ ਵਿਚ ਮੇਲ ਹੁੰਦਾ ਹੈ ਅਤੇ ਅਖੀਰਲੀਆਂ ਦੋਂਹ ਤੁਕਾਂ ਦੇ ਤੁਕਾਂਤ ਆਪੋ ਵਿਚ ਮਿਲਦੇ ਹਨ।

ਤਿੱਖੀ ਧਾਰ ਤੇ ਤੁਰਨ ਨੂੰ ਤਿਆਰ ਹਾਂ ਮੈਂ,
ਐਪਰ ਨਿਭੇਗੀ ਇਸ ਤਰ੍ਹਾਂ ਕਾਰ ਕੀਕਰ ?
ਜੱਗੋਂ ਬਾਹਰੀਆਂ ਲੀਹਾਂ ਤੇ ਅੜੇ ਰਹਿਕੇ,
ਬੇੜਾ ਹਿੰਦੀਆਂ ਦਾ ਹੋਸੀ ਪਰ ਕੀਕਰ ?
ਜਿਹੜੀ ਧਰਤ ਤੇ ਆਵੀਆਂ ਧੁਖਣ ਥਾਂ ਥਾਂ,
ਰੰਗਣ ਦੇਵੇਗੀ ਓਥੇ ਬਾਹਰ ਕੀਕਰ ?
ਜਿਸ ਸੁਸਾਇਟੀ ਦੇ ਮਨ ਮਿਹਰ ਹੈ ਨਹੀਂ,
ਰੱਬ ਕਰੇਗਾ ਓਸ ਨੂੰ ਪਿਆਰ ਕੀਕਰ ?
ਜਿਹੜੀ ਅੰਮਾਂ ਦੇ ਬੂਹੇ ਚਿਖਾ ਬਲਦੀ,
ਬੁਰਕੀ ਕਿਸ ਤਰ੍ਹਾਂ ਸੰਘ ਲੰਘਾ ਲਏਗੀ ?
ਜਿਹੜੇ ਵੀਰ ਦੀ ਭੈਣ ਮੁਟਿਆਰ ਵਿਧਵਾ,
ਭਾਬੀ ਸੂਹੇ ਸਾਵੇ ਕੀਕਰ ਲਾ ਲਏਗੀ ?

(ਬਾਲ ਵਿਧਵਾ 'ਚਾਤ੍ਰਿਕ')

ਉਹੋ ਚੰਦ ਹੈ ਰਾਤ ਨੂੰ ਚੜ੍ਹਨ ਵਾਲਾ,
　　ਜਿਸ ਦੀ ਲੋ ਵਿਚ ਕੱਠਿਆਂ ਬਹੀਦਾ ਸੀ। ੨੦—੨੦
ਓਸੇ ਤਰ੍ਹਾਂ ਦੀ ਬਾਗ ਬਹਾਰ ਭੀ ਹੈ,
　　ਜਿਸਦੀ ਮਹਿਕ 'ਚ ਖਿੜਦਿਆਂ ਰਹੀਦਾ ਸੀ। ੨੦—੨੦
ਲਗਰਾਂ ਉਹੋ ਸ਼ਿਗੂਫ਼ਿਆਂ ਨਾਲ ਭਰੀਆਂ,
　　ਭਜ ਭਜ ਆਪ ਜਿਨ੍ਹਾਂ ਨਾਲ ਖਹੀਦਾ ਸੀ। ੨੦—੨੦
ਓਹੋ ਵਾ ਠੰਢੀ, ਉਹੋ ਤ੍ਰੇਲ-ਤਪਕੇ,
　　ਮੋਤੀ ਖਿਲਰੇ ਜਿਨ੍ਹਾਂ ਨੂੰ ਕਹੀਦਾ ਸੀ। ੨੦—੨੦
ਤੇਰੇ ਬਾਝ ਹੁਣ ਖਾਣ ਨੂੰ ਪਏ ਸਭ ਕੁਝ,
　　ਪਾ ਪਾ ਵਾਸਤੇ ਕੰਨੀ ਖਿਸਕਾਈਦੀ ਏ! ੨੧—੨੩
ਭਖਦੇ ਕੋਲਿਆਂ ਵਾਂਗ ਗੁਲਜ਼ਾਰ ਲੂਹੇ,
　　ਐਸੀ ਪੁੱਠੀ ਤਾਸੀਰ ਜੁਦਾਈ ਦੀ ਏ। ੨੧—੨੨

(ਸੀਤਾ-ਸੰਦੇਸ਼ ਚਾਤ੍ਰਿਕ)

## ੮. ਰੁਬਾਈ

ਰੁਬਾਈ ਅਰਬ-ਫ਼ਾਰਸੀ ਦਾ ਛੰਦ ਹੈ। ਅਰਬੀ ਬੋਲੀ ਵਿਚ ਰੁਬਾਈ ਦਾ ਅਰਥ ਹੈ ਚਹੁੰ ਅੱਖਰਾਂ ਦਾ ਸ਼ਬਦ ਅਤੇ ਦਹੁੰ ਤੁਕਾਂ ਦਾ ਛੰਦ। ਰੁਬਾਈ ਦੇ ਤੋਲ (ਵਜ਼ਨ) ਅਨੇਕ ਹਨ। ਪੰਜਾਬੀ ਵਿਚ ਵੀ ਇਹ ਛੰਦ ਅ਼ਰਬੀ, ਫ਼ਾਰਸੀ ਦੀ ਤਰ੍ਹਾਂ ਹੀ ਰਚਿਆ ਜਾਂਦਾ ਹੈ, ਇਸ ਦੀਆਂ ਚਾਰ ਤੁਕਾਂ ਹੁੰਦੀਆਂ ਹਨ। ਹਰੇਕ ਤੁਕ ਵਿਚ ੨੮ ਮਾਤਰਾ ਹੁੰਦੀਆਂ ਹਨ, ਪਹਿਲਾ ਬਿਸਰਾਮ **੧੬** ਮਾਤਰਾਂ ਉਪਰ ਅਤੇ ਦੂਜਾ ਅਗਲੀਆਂ ੧੨ ਮਾਤਰਾਂ ਉੱਪਰ ਅਰਥਾਤ ਤੁਕ ਦੇ ਅਖ਼ੀਰ ਵਿਚ ਹੁੰਦਾ ਹੈ। ਪਹਿਲੀ, ਦੂਸਰੀ ਤੇ ਚੌਥੀ ਤੁਕ ਦਾ ਤੁਕਾਂਤ ਮਿਲਦਾ ਹੈ. ਤੀਜੀ ਦਾ ਤੁਕਾਂਤ ਬੇਮੇਲ ਹੁੰਦਾ ਹੈ।

ਰੁਬਾਈਆਂ ਨੂੰ ਪੰਜਾਬੀ ਵਿਚ ਬਹੁਤਾ ਭਾਈ ਵੀਰ ਸਿੰਘ ਜੀ ਨੇ ਪਰਚਲਤ ਕੀਤਾ ਹੈ। ਉਨ੍ਹਾਂ ਦੇ ਕਥਨ ਅਨੁਸਾਰ ਰੁਬਾਈ ਵਿਚ ਖਿਆਲ ਦੀ ਉਸਾਰੀ ਇਉਂ ਹੁੰਦੀ ਹੈ :—

'(ਰੁਬਾਈ ਦੀ) ਪਹਿਲੀ ਤੇ ਦੂਸਰੀ (ਤੁਕ) ਵਿਚ ਖ਼ਿਆਲ ਦਾ ਉਦੇ ਤੇ ਪ੍ਰਕਾਸ਼ ਦਾ ਚੜ੍ਹਾਓ ਹੈ, ਤੀਸਰੀ ਤੁਕ ਵਿਚ ਉਸ ਦੀ ਮੋੜਵੀਂ ਲਹਿਰ ਹੈ ਤੇ ਚੌਥੀ ਵਿਚ ਭਾਵ-ਪੂਰਨਤਾ ਹੈ। ਗਮਕ ਸਭਨਾਂ (ਤੁਕਾਂ) ਦਾ ਇਕ ਹੈ, ਪਰ ਮਾਤਰਾਂ ਦੇ ਲਿਹਾਜ਼ ਨਾਲ ਕਿਸੇ ਕਿਸੇ ਵਿਚ ਵਿਲੱਖਣਤਾ ਹੈ।'

ਉਦਾਹਰਣ :—

(੧)

੪ ਤੁਕਾਂ, ੧੬+੧੨=੨੮ ਮਾਤਰਾਂ

ਮੈਂ ਸੁੰਡੀ ਸਾਂ ਭੁੰਵੇ ਰੁਲਦੀ.
ਕੀੜੀਓਂ ਵਧ ਨਿਕਾਰੀ।
ਮੈਨੂੰ ਗਯਾਤ ਫੁਰੀ ਹਾਂ ਮੈਂ ਭੀ,
ਜੋਤਿ ਸੁੰਦਰਤਾ ਸਾਰੀ।
ਏਸ ਖੁਸ਼ੀ ਬੇਹੋਸ਼ ਹੋ ਗਈ,
ਮੁੜੀ ਹੋਸ਼ ਕੀ ਵੇਖਾਂ ?
ਨਿਕਲ ਪਏ ਪਰ ਮੀਨਾਕਾਰੀ.
ਵਾਸ ਫੁਲਾਂ ਦੀ ਵਾੜੀ।

(ਬਿ : ਦੇ ਹਾਰ)

(੨)

੪ ਤੁਕਾਂ, ੧੬+੧੪=੩੦ ਮਾਤਰਾਂ

ਸੀਨੇ ਖਿੱਚ ਜਿਨ੍ਹਾਂ ਨੇ ਖਾਧੀ,
ਉਹ ਕਰ ਅਰਾਮ ਨਹੀਂ ਬਹਿੰਦੇ। ੧੬—੧੫
ਨਿਹੁੰ ਵਾਲੇ ਨੈਣਾਂ ਕੀ ਨੀਂਦਰ,
ਉਹ ਦਿਨੇ ਰਾਤ ਪਏ ਵਹਿੰਦੇ। ੧੬—੧੫
ਇਕ ਲਗਨ ਲਗੀ ਲਈ ਜਾਂਦੀ,
ਹੈ ਟੋਰ ਆਨੰਦ ਉਨ੍ਹਾਂ ਦੀ। ੧੬—੧੪
ਵਸਲੋਂ ਉਰੇ ਮੁਕਾਮ ਨਾ ਕੋਈ,
ਸੁ ਚਾਲ ਪਏ ਨਿੱਤ ਰਹਿੰਦੇ। ੧੬—੧੪

ਧਨੀ ਰਾਮ ਚਾਤ੍ਰਿਕ ਨੇ ਵੀ ਰੁਬਾਈਆਂ ਰਚੀਆਂ ਹਨ ਜਿਨ੍ਹਾਂ ਦੀ ਹਰੇਕ ਤੁਕ ੧੬+੧੨=੨੮ ਮਾਤਰਾਂ ਦੀ ਹੈ, ਜਿਵੇਂ—

ਸੁੱਕੇ ਸੜੇ ਨਾ ਕੱਟੀ ਜਾਵੇ, ਉਪਕਾਰਾਂ ਦੀ ਬੇਰੀ।
ਪੱਠੇ ਪਾ ਪਾ ਚੋਈ ਜਾਓ, ਖੜੀ ਸਦਾ ਲਵੇਰੀ।
ਨੇਕੀ ਏਧਰ ਚਿੱਤ ਖਿੜਾੜੇ, ਓਧਰ ਅੰਦਰ ਠਾਰੇ।
ਦੁਹੀਂ ਜਹਾਨੀਂ ਮਹਿਕ ਖਿਲਾਰੇ, ਇਹ ਫੁਲਾਂ ਦੀ ਢੇਰੀ।
ਊਣਾਂ ਭਾਂਡਾ ਛਲਕੇ ਡੁੱਲ੍ਹੇ, ਭਰਿਆ ਕਦੇ ਨਾ ਡੋਲੇ।
ਦੁਖ ਸੁਖ ਗੰਭੀਰ ਪੁਚਾਵੇ, ਹੋਛਾ ਥਾਂ ਥਾਂ ਫੋਲੇ।

ਔਖ ਪਿਆਂ ਨਾ ਡੁੱਬੇ ਦਾਨਾ, ਸੁਖ ਵਿਚ ਪਾਟ ਨਾ ਜਾਵੇ,
ਥੋਥਾ ਦਾਣਾ ਛਣਕਣ ਲੱਗੇ, ਪੀਡਾ ਮੂੰਹੋਂ ਨਾ ਬੋਲੇ,

## ੯. ਚਿਤਰਕਲਾ. ਘਨ ਕਲਾ ਜਾਂ ਸੋਲਹਾ

ਚਿਤਰਕਲਾ ਜਾਂ ਘਨ ਕਲਾ ਚਹੁੰ ਤੁਕਾਂ ਦਾ ਮਾਤਰਕ ਛੰਦ ਹੁੰਦਾ ਹੈ। ਇਸ ਦੀ ਹਰੇਕ ਤੁਕ ਵਿਚ ਚਾਰ ਚਾਰ ਤੁਕਾਂਗ ਹੁੰਦੇ ਹਨ, ਤੇ ਇਸ ਤਰ੍ਹਾਂ ਸਾਰੇ ਛੰਦ ਵਿਚ ਸੋਲ੍ਹਾਂ ਤੁਕਾਂਗ ਬਣ ਜਾਂਦੇ ਹਨ : ਇਸ ਕਰਕੇ ਇਸ ਨੂੰ ਸੋਲਹਾ ਵੀ ਆਖਦੇ ਹਨ।

ਆਮ ਤੌਰ ਤੇ ਇਸ ਦੀ ਹਰੇਕ ਤੁਕ ਵਿਚ ੬੩ ਮਾਤਰਾਂ ਇਸ ਤਰ੍ਹਾਂ ਹੁੰਦੀਆਂ ਹਨ ਕਿ ਪਹਿਲੇ ਤਿੰਨ ਬਿਸਰਾਮ ਸੋਲ੍ਹਾਂ ਮਾਤਰਾਂ ਉਪਰ ਤੇ ਚੌਥਾ ਅਖੀਰਲੀਆਂ ੧੫ ਮਾਤਰਾਂ ਉਪਰ, ਅਰਥਾਤ ਤੁਕ ਦੇ ਅਖੀਰ ਤੇ ਹੁੰਦਾ ਹੈ—(੧੬+੧੬+੧੬+੧੫=੬੩)।

ਤੁਕਾਂਗ ਦਾ ਮੇਲ ਇਸ ਪ੍ਰਕਾਰ ਹੁੰਦਾ ਹੈ। ਹਰੇਕ ਤੁਕ ਦੇ ਹ ਤੁਕਾਂਗਾਂ ਦਾ ਤੁਕਾਂਗ ਆਪੋ ਵਿਚ ਮਿਲਦਾ ਹੈ ਅਤੇ ਚਹੁੰਆਂ ਤੁਕਾਂ ਦੇ ਅਖੀਰਲੇ ਚਹੁੰਆਂ ਤੁਕਾਂਗਾਂ ਦੇ ਤੁਕਾਂਤਾਂ ਦਾ ਆਪੋ ਵਿਚ ਮੇਲ ਹੁੰਦਾ ਹੈ। ਕਈ ਵੇਰ ਹਰੇਕ ਤੁਕ ਦੇ ਪਹਿਲੇ ਤਿੰਨਾਂ ਹੀ ਤੁਕਾਂਗਾਂ ਦਾ ਤੁਕਾਂਤ ਆਪੋ ਵਿਚ ਮਿਲਦਾ ਹੈ ਅਤੇ ਚਹੁੰਆਂ ਤੁਕਾਂ ਦੇ ਅਖ਼ੀਰਲੇ ਚਾਰੇ ਤੁਕਾਂਤਾਂ ਦਾ ਆਪੋ ਵਿਚ ਮੇਲ ਹੁੰਦਾ ਹੈ। ਹਰੇਕ ਤੁਕ ਦੇ ਅਖੀਰ ਵਿਚ ਗੁਰੂ-ਲਘੂ ਹੁੰਦਾ ਹੈ।

ਉਦਾਹਰਣਾਂ :—

ਪਹਿਲਾ ਰੂਪ—੧੬+੧੬+੧੬+੧੫=੬੩ ਮਾਤਰਾਂ, ਅਖੀਰ ਵਿਚ ਗੁਰੂ-ਲਘੂ।

(੧)

ਜਿਸ ਸਿਮਰਤ ਦੁਖ ਮਿਟੈ ਹਮਾਰਾ ॥
ਹਰਿ ਹਰਿ ਸਤਿਗੁਰੂ ਪੁਰਖੁ ਮਿਲਾਵਹੁ,
ਗੁਰਿ ਮਿਲਿਐ ਸੁਖੁ ਹੋਈ ਰਾਮ ॥ ੧ ॥
ਹਰਿ ਗੁਣ ਗਾਵਹੁ ਮੀਤ ਹਮਾਰੇ,
ਹਰਿ ਹਰਿ ਨਾਮੁ ਰਖਹੁ ਉਰਿ ਧਾਰੇ,
ਹਰਿ ਹਰਿ ਅੰਮ੍ਰਿਤ ਬਚਨ ਸੁਣਾਵਹੁ,
ਗੁਰਿ ਮਿਲਿਐ ਪਰਗਟ ਹੋਈ ਰਾਮ ॥ ੨ ॥
(ਜੈਤਾ ਮ: ੩)

(੨)

ਸੁਣਿ ਸੁਣਿ ਜੀਵਾਂ ਸੋਇ ਤੁਮਾਰੀ,
ਤੂੰ ਪ੍ਰੀਤਮ ਠਾਕੁਰ ਅਤਿ ਭਾਰੀ,

ਤੁਮਕੋ ਕਰਤਬ ਤੁਮਹੀ ਜਾਣਹੁ
ਤੁਮਰੀ ਓਟ ਗੁਪਾਲਾ ਜੀਉ ॥ ੧ ॥

(੩)

ਮੈਨੂੰ ਆਪਣੀ ਖਬਰ ਨ ਕਾਈ,
ਕੀ ਜਾਣਾ ਮੈਂ ਕਿਥੇ ਗਵਾਈ,
ਇਹ ਗਲ ਕੀਕੂੰ ਛਪੈ ਛਪਾਈ,
ਹੁਣ ਹੈ ਹੋਯਾ ਫ਼ਜ਼ਲ ਕਮਾਲ ।
ਘੜੀ ਘੜੀ ਘੜਿਆਲ ਵਜਾਵੈ,
ਰੈਣ ਵਸਲ ਦੀ ਕਿਉਂ ਘਟਾਵੇ,
ਮੇਰੇ ਮਨ ਦੀ ਬਾਤ ਜੁ ਪਾਵੇ
ਹੱਥੋਂ ਚਾ ਸੁੱਟੇ ਘੜਿਆਲ ।...

੨. ਦੂਜਾ ਰੂਪ—

੧੬+੧੬+੧੬+੧੪=੬੨ ਮਾਤਰਾਂ, ਅਖੀਰ ਵਿਚ ਦੋ ਗੁਰੂ ।

(੧)

ਵੇਕੀ ਵੇਕੀ ਜੰਤ ਉਪਾਏ,
ਦੁਇ ਪੰਦੀ ਦੁਇ ਰਾਹ ਚਲਾਏ,
ਗੁਰ ਪੂਰੇ ਬਿਣੁ ਮੁਕਤਿ ਨਾ ਹੋਈ,
ਸਚੁ ਨਾਮ ਜਪਿ ਲਾਹਾ ਹੇ ॥੧॥

(ਮਾਰੂ ਸੋਲਹੇ ਮ: ੧)

(੨)

ਗੁਰਬਾਣੀ ਰਿਦ ਮਾਹਿ ਬਸਾਓ,
ਧਰਮ ਕਿਰਤ ਕਰਿ ਛਕੋ ਛਕਾਓ,
ਦੇਸ਼ ਕੌਮ ਪੈ ਤਨ ਧਨ ਵਾਰੋ,
ਇਹ ਗੁਰਸਿਖੀ ਰੀਤੀ ਹੈ ।...

(ਮਹਾਂ ਕੋਸ਼ ਭਾ: ਕਾ: ਸ:)

(੩)

ਪ੍ਰਿਥਵੀ ਇਉਂ ਜਾਪੀ ਹੈ ਮਾਨੋ,
ਉਠਦੀ ਚੋਟੀ ਸਿਖਰ ਪਛਾਨੋ,
ਖਿਸਦੀ ਜਾਂਦੀ ਧਰਾ ਹਿਠਾਹਾਂ,
ਸੁੰਦਰ ਲਹਿਰ ਬਣਾਇਆ ।...

(ਸ਼ਕੁੰਤਲਾ ਨਾਟਕ)

(੪)

ਪੀਰ ਪਗੰਬਰ ਵੈਦ ਮੁਲਾਣੇ,
ਕਾਜ਼ੀ ਮੁਲਾਂ ਖਰੇ ਸਿਆਣੇ,
ਪਾਂਧੇ ਪੰਡਿਤ ਰਾਜੇ ਰਾਣੇ,
ਛੱਡੀ ਜਾਣ ਟਿਕਾਣੇ ਨੂੰ ।...

(ਸੰਤ ਈਸ਼ਰ ਦਾਸ)

੩. ਤੀਜਾ ਰੂਪ—੧੬+੧੬+੧੬+੧੩=੬੧ ਮਾਤਰਾਂ, ਅੰਖੀਰ ਵਿਚ ਲਘੂ-ਗੁਰੂ ।

(੧)

ਜੋ ਦੀਸੈ ਸੋ ਏਕੋ ਤੂ ਹੈ;
ਬਾਣੀ ਤੇਰੀ ਸ੍ਰਵਣਿ ਸੁਣੀਐ,
ਦੂਜੀ ਅਵਰ ਨ ਜਾਪਸਿ ਕਾਇ,
ਸਗਲ ਤੁਮਾਰੀ ਧਾਰਣਾ ॥੧॥...

(ਮਾਰੂ ਸੋਲਹੇ ਮ: ੫)

(੨)

ਦਰਸਨ ਪਾਵਾ ਜੇ ਤੁਧ ਭਾਵਾ,
ਭਾਇ ਭਗਤਿ ਸਾਚੇ ਗੁਣ ਗਾਵਾ,
ਤੁਧੁ ਭਾਣੇ ਤੂੰ ਭਾਵਹਿ ਕਰਤੇ,
ਆਪੇ ਰਸਨ ਰਸਾਇਦਾ ।...

(ਮਾਰੂ ਸੋਹਲੇ ਮ: ੧)

(੩)

ਪੜਦਾ ਸਾਂ ਮੈਂ ਪਾਧਾਂ ਪੱਟੀ
ਬਹਿੰਦਾ ਕੂੜ ਕਪਟ ਦੀ ਹੱਟੀ
ਸਤਿਗੁਰੂ ਮੇਰੀ ਦੁਬਿਧਾ ਕੱਟੀ,
ਨਰਕਹੁੰ ਪਕੜ ਨਿਕਾਲਿਆ ।੧।
ਕੋਠੀ ਅੰਧੀ ਸੂਝੇ ਨਾਹੀਂ,
ਗੋਤੇ ਖਾਂਦਾ ਮਾਯਾ ਮਾਹੀਂ
ਸਤਿਗੁਰ ਰਚੇ ਨੇ ਸਾਲਾਹੀ,
ਚਾਨਣ ਕਰਿ ਵੇਖਾਲਿਆ ।੨।
ਦਾੜ੍ਹੀ ਤੇਰੀ ਨੂਰ ਝਮੱਕੇ,
ਮੱਥਾ ਕੋਲਾਂ ਵਾਂਗ ਟਹੱਕੇ,

ਸ਼ਰਨ ਤੇਰਿ ਜਮ ਜੋ ਨ ਸੱਕੈ,
ਸੇਵਕ ਕੇ ਰਖਵਾਲਿਆ ।੩।
ਸਾਧੂ ਜਨ ਗੁਰ ਦਰਸਨ ਕੀਤਾ,
ਧੋ ਚਰਨਾਮ੍ਰਿਤ ਗੁਰ ਦਾ ਪੀਤਾ,
ਨਾਮ ਦਾਨ ਗੁਰ ਪੂਰੇ ਦੀਤਾ,
ਅੰਮ੍ਰਿਤ ਨਾਮ ਪਿਆਲਿਆ ।੪।

(ਗੁਰੂ ਬਿਲਾਸ ੬ਵੀਂ ਪਾਤਸ਼ਾਹੀ)

੪. ਚੌਥਾ ਰੂਪ—ਚਾਰੇ ਤੁਕਾਂਗ ੧੬—੧੬ ਮਾਤਰਾਂ ਦੇ, ਕੁਲ ੬੪ ਮਾਤਰਾਂ, ਹਰੇਕ ਤੁਕ ਦੇ ਪਹਿਲਾਂ ਤਿੰਨਾਂ ਤੁਕਾਂਗਾਂ ਦੇ ਤੁਕਾਂਤਾਂ ਦਾ ਆਪੋ ਵਿਚ ਮੇਲ, ਚਹੁੰਆਂ ਤੁਕਾਂ ਦੇ ਚੌਥੇ ਤੁਕਾਂਗਾਂ ਦੇ ਤੁਕਾਂਤਾਂ ਦਾ ਆਪੋ ਵਿਚ ਮੇਲ। ਬੁਲ੍ਹੇ ਸ਼ਾਹ ਨੇ ਅਜਿਹਾ ਛੰਦ ਆਪਣੀਆਂ ਕੁੱਝ ਕਾਫ਼ੀਆਂ ਵਿਚ ਵਰਤਿਆ ਹੈ, ਜਿਵੇਂ—

ਜਾਂ ਮੈਂ ਰਮਜ਼ ਇਸ਼ਕ ਦੀ ਪਾਈ,
ਮੈਨਾ ਤੂਤੀ ਮਾਰ ਗਵਾਈ,
ਅੰਦਰ ਬਾਹਰ ਹੋਈ ਸਫਾਈ,
ਜਿਤ ਵੱਲ ਵੇਖਾਂ ਯਾਰੋ ਯਾਰ,

(ਇਸ਼ਕ ਦੀ ਨਵੀਉਂ ਨਵੀਂ ਬਹਾਰ)

## ੧੦. ਅੜਿੱਲ

੪ ਤੁਕਾਂ, ੧੧+੧੦=੨੧ ਮਾਤਰਾਂ, ਅੰਤ ਗੁਰੂ-ਲਘੂ-ਗੁਰੂ।

ਅੜਿੱਲ ਇਕ ਪਰਕਾਰ ਦਾ ਮਾਤਰਿਕ ਛੰਦ ਹੁੰਦਾ ਹੈ। ਜਿਸ ਦੀਆਂ ਚਾਰ ਤੁਕਾਂ ਹੁੰਦੀਆਂ ਹਨ। ਮਾਤਰਾਂ ਦੀ ਗਿਣਤੀ ਕਰਕੇ ਅੜਿੱਲ ਦੇ ਰੂਪ ਵੱਖ ਵੱਖ ਹੁੰਦੇ ਹਨ, ਪਰ ਬਹੁਤਾ ਪਰਚਲਤ ਰੂਪ ਉਹ ਹੈ ਜਿਸ ਦੀ ਤੁਕ ਵਿਚ ੨੧ ਮਾਤਰਾਂ ਹੁੰਦੀਆਂ ਹਨ, ਪਹਿਲਾ ਬਿਸਰਾਮ ੧੧ ਮਾਤਰਾਂ ਉਪਰ ਅਤੇ ਦੂਜਾ ੧੦ ਮਾਤਰਾਂ ਉਪਰ, ਅਰਥਾਤ ਤੁਕ ਦੇ ਅਖੀਰ ਵਿਚ ਰਗਣ [sls-ਗੁਰੂ-ਲਘੂ-ਗੁਰੂ] ਹੁੰਦਾ ਹੈ। ਪਹਿਲੀ ਤੁਕ ਦਾ ਦੂਜੀ ਨਾਲ ਤੇ ਤੀਜੀ ਦਾ ਚੌਥੀ ਨਾਲ ਤੁਕਾਂਤੀ ਮੇਲ ਹੁੰਦਾ ਹੈ।

ਉਦਾਹਰਣ।

'ਵਿਦਯਾ ਸੇ ਅਨੁਰਾਗ, ਰੈਨ ਦਿਨ ਕੀਜਯੇ।
ਨਿਜ ਸ਼ਕਤੀ ਅਨੁਸਾਰ, ਸਭਿਨ ਸੁਖ ਦੀਜਯੇ।
ਸ੍ਵਾਰਥ ਕੇ ਵੱਸ ਹੋਯ, ਨ ਪਰਹਾਨੀ ਕਰੋ।
ਪ੍ਰਭੁਤਾ ਅਰ ਧਨ ਮਾਨ. ਰਿਦੇ ਮੇ ਨਾ ਧਰੋ।'

ਅੜਿੱਲ ਦੇ ਇਸ ਰੂਪ ਦਾ ਥੋੜੇ ਜਿਹੇ ਫਰਕ ਵਾਲਾ ਇਕ ਹੋਰ ਭੇਦ ਵੀ ਹੈ। ਫ਼ਰਕ ਕੇਵਲ ਇਹ ਹੈ ਕਿ ਚੌਥੀ ਤੁਕ ਦੇ ਸ਼ੁਰੂ ਵਿਚ ਸ਼ਬਦ 'ਹੇ' 'ਹਰਿਹਾਂ' ਆਦਿ ਕੋਈ ਸੰਬੋਧਕ ਸ਼ਬਦ ਹੁੰਦਾ ਹੈ ਜਿਸ ਦੀਆਂ ਮਾਤਰਾਂ ਗਿਣਤੀ ਤੋਂ ਬਾਹਰ ਹੁੰਦੀਆਂ ਹਨ, ਜਿਵੇਂ :

ਨੈਣ ਨ ਦੇਖਹਿ ਸਾਧ, ਸਿ ਨੈਣ ਬਿਹਾਲਿਆ।
ਕਰਨ ਨ ਸੁਨਹੀ ਨਾਦੁ, ਕਰਨ ਮੁੰਦ ਘਾਲਿਆ।
ਰਸਨਾ ਜਪੈ ਨ ਨਾਮ ਤਿਲੁ ਕਰ ਕਟੀਐ।
ਹਰਿਹਾਂ, ਜਬ ਬਿਸਰੈ ਗੋਬਿੰਦ, (ਰਾਇ) ਦਿਨੋ ਦਿਨ ਘਟੀਐ।

ਨੋਟ :—ਅਖੀਰਲੀ ਤੁਕ ਵਿਚ 'ਰਾਇ' ਦਾ ਸ਼ਬਦ ਛੰਦ ਦੇ ਤੋਲ ਤੋਂ ਵਾਧੂ ਹੈ। ਗੁਰਬਾਣੀ ਵਿਚ ਅਜਿਹੇ ਸ਼ਬਦ ਕਈ ਥਾਈਂ ਵਰਤੇ ਜਾਂਦੇ ਹਨ ਤਾਂ ਜੋ ਭਾਵ ਵਧੇਰੇ ਜ਼ੋਰ ਨਾਲ ਪਰਗਟ ਹੋ ਸਕੇ। ਸਬਨ 'ਹਰਿਹਾਂ' ਤਾਂ ਉਪਰ ਦਸੇ ਅੜਿੱਲ ਦੇ ਲਛਣ ਅਨੁਸਾਰ ਉਂਞ ਹੀ ਛੰਦ ਦੇ ਤੋਲ ਤੋਂ ਵੱਖਰਾ ਹੈ।

'ਸੁਨੈ ਗੁੰਗ ਜੋ ਯਾਹੀ, ਸੁ ਰਸਨਾਂ ਪਾਵਈ।
ਸੁਨੈ ਮੂੜ ਚਿਤ ਲਾਇ, ਚਤੁਰਤਾ ਆਵਈ।
ਦੂਖ ਦਰਦ ਭੌ ਨਿਕਟ, ਨ ਤਿਨ ਨਰ ਕੇ ਰਹੈ।
ਹੈ! ਜੋ ਯਾਂਕੀ ਇਕ ਬਾਰ, ਚੌਪਈ ਕੋ ਕਹੈ।

(ਬੇਨਤੀ ਚੌਪਈ ਦੇ ਅੰਤ)

ਨੋਟ—ਕੁੱਝ ਪਿੰਗਲਕਾਰਾਂ ਨੇ, ਸੰਬੋਧਨ ਪਦ ਸੰਬੰਧੀ ਉਪਰਲੀ ਗੱਲ ਤੋਂ ਅਗਿਆਤ ਹੋਣ ਕਰਕੇ, ਇਸ ਤੁਕ ਦੀ ਮਾਤਰਾ ਗਿਣਤੀ ਸੰਬੰਧੀ ਭੁਲੇਖਾ ਖਾਧਾ ਹੈ।

## ੧੧. ਡਿਓਢ

(੧੬+੧੨+੮=੩੬ ਮਾਤਰਾਂ)

ਡਿਓਢ ਇਕ ਪਰਕਾਰ ਦਾ ਮਾਤਰਿਕ ਛੰਦ ਹੈ। ਇਸ ਦੀਆਂ ਚਾਰ ਤੁਕਾਂ ਹੁੰਦੀਆਂ ਹਨ ਮਾਤਰਾਂ ਦੀ ਗਿਣਤੀ ਕਰਕੇ ਡਿਓਢ ਦੇ ਤਿੰਨ ਰੂਪ ਹਨ। ਪਰ ਬਹੁਤਾ ਪਰਸਿੱਧ ਉਹ ਰੂਪ ਹੈ ਜਿਸਦੀ ਹਰੇਕ ਤੁਕ ਵਿਚ ੩੬ ਮਾਤਰਾਂ ਹੁੰਦੀਆਂ ਹਨ, ਪਹਿਲਾ ਬਿਸਰਾਮ ੧੬ ਉਪਰ, ਦੂਜਾ ਅਗਲੀਆਂ ੧੨ ਉਪਰ, ਤੇ ਤੀਜਾ ਮਗਰਲੀਆਂ ਅੱਠਾਂ ਉਪਰ ਅਰਥਾਤ ਤੁਕ ਦੇ ਅਖੀਰ ਵਿਚ ਹੁੰਦਾ ਹੈ, ਦੂਜੇ ਬਿਸਰਾਮ ਤੇ ਇਕ ਗੁਰੂ ਜਾਂ ਦੋ ਦੋ ਗੁਰੂ ਅੱਖਰ ਹੁੰਦੇ ਹਨ। ਚਹੁੰ ਤੁਕਾਂ ਦੇ ਤੁਕਾਂਤ ਦਾ ਵੀ ਮੇਲ ਹੁੰਦਾ ਹੈ।

ਉਦਾਹਰਣ :—

(ੳ) ਦੂਜੇ ਤੇ ਤੀਜੇ ਬਿਸਰਾਮ ਤੇ ਇਕ ਗੁਰੂ :—

ਕਾਮਲ ਸ਼ੱਕ ਮਾਹੀ ਦਾ ਮੈਨੂੰ,
ਰਹੇ ਜਿਗਰ ਵਿਚ ਵਸਦਾ, ਲੂੰ ਲੂੰ ਰਸਦਾ।
ਰਾਂਝਣ ਬੇ ਪਰਵਾਹੀ ਕਰਦਾਂ,
ਕੋਈ ਗੁਨਾਹ ਨ ਦਸਦਾ, ਉਠ ਉਠ ਨਸਦਾ।
ਜਿਉਂ ਜਿਉਂ ਹਾਲ ਸੁਣਾਵਾਂ ਰੋਵਾਂ,
ਵੇਖ ਤਤੀ ਵਲ ਹਸਦਾ, ਜ਼ਰਾ ਨਾ ਖਸਦਾ।
'ਹਾਸ਼ਮ' ਕੰਮ ਨਹੀਂ ਹਰ ਕਸ ਦਾ,
ਆਸ਼ਕ ਹੋਣ ਦਰਸ ਦਾ, ਬਿਰਹੋਂ ਰਸ ਦਾ।

(ਅ) ਦੂਜੇ ਤੇ ਤੀਜੇ ਬਿਸਰਾਮ ਤੇ ਦੋ ਦੋ ਗੁਰੂ :—

੧. ਪਰਉਪਕਾਰ ਰਾਤ ਦਿਨ ਕਰਦਾ,
ਧਰੇ ਨ ਮਨ ਹੰਕਾਰਾ ਗੁਰੂ ਦਾ ਪਯਾਰਾ।
ਭੁਜ ਬਲ ਸਾਥ ਕਮਾਵੇ ਰੋਜ਼ੀ,
ਕਦੇ ਨ ਹਾਥ ਪਸਾਰਾ, ਬਿਨ ਕਰਤਾਰਾ।...

੨. ਜਪ ਤਪ ਦਾ ਨਹਿ ਮਾਨ ਅਸਾਂ ਨੂੰ,
ਹੱਥ ਵਿਚ ਰੱਖ ਮਾਲਾ, ਜਗਤ ਦਿਆਲਾ।
ਅਸਾਂ ਜੁ ਕੀਤੇ ਪਾਪ ਘਨੇਰੇ,
ਸਾਂਈ ਬਖਸ਼ਣ ਵਾਲਾ, ਕਰਸੀ ਟਾਲਾ।
ਸੁਰਗ ਪੁਰੀ ਦੇ ਬਾਗ ਨੂੰ ਗੋਯਾ,
ਨਜ਼ਰ ਤਲੇ ਕਿਉਂ ਲਾਂਦੇ, ਫੇਰਾ ਪਾਂਦੇ।
ਸਤਿ ਸੰਗਤ ਦੇ ਕੂਚੇ ਵਿਹੜੇ,
ਭਾਗ ਧਰੇ ਨਿਤ ਜਾਂਦੇ ਸੱਚ ਕਮਾਂਦੇ।

੩. ਪੇਕੇ ਘਰ ਵਿਚ ਤ੍ਰਿੰਞਣ ਪਾ ਕੇ,
ਕਤ ਕਤ ਸੂਤ ਪੁਰਾਣਾ, ਸਹੁਰੇ ਜਾਣਾ।
ਕਤਿਆ ਤੁੰਬਿਆ ਸੂਤ ਬਥੇਰਾ,
ਏਥੇ ਹੀ ਰਹਿ ਜਾਣਾ. ਨਾਲ ਨ ਜਾਣਾ।
ਛਿਕੂ ਭਰ ਕੇ ਸਿਰ ਚੁਕ ਲੈਣਾ,
ਨ ਕੁਝ ਪੀਣਾ ਖਾਣਾ ਰਬ ਦਾ ਭਾਣਾ।
ਸਹੀਆਂ ਛਾਈਂ ਮਾਈਂ ਹੋਣਾ,
ਤਣਿਆ ਰਹਿਣਾ ਤਾਣਾ ਤਾਣਾ, ਵਾਣਾ।

ਕਈ ਕਵੀਆਂ ਨੇ ਪੰਜਾਂ ਪੰਜਾਂ ਤੁਕਾਂ ਵਾਲੇ ਡਿਓਢ ਵੀ ਰਚੇ ਹਨ, ਜਿਨ੍ਹਾਂ ਦੀਆਂ ਪਹਿਲੀਆਂ ਤਿੰਨਾਂ ਤੁਕਾਂ ਦਾ ਤੁਕਾਂਤ ਆਪੋ ਵਿਚ ਮਿਲਦਾ ਹੈ ਅਤੇ ਮਗਰਲੀਆਂ ਦੋਹਾਂ ਦੇ

ਤੁਕਾਂਤਾਂ ਦਾ ਆਪੋ ਵਿਚ ਤੁਕਾਂਤੀ ਮੇਲ ਹੁੰਦਾ ਹੈ, ਜਿਵੇਂ—

"ਦੌਵੇਂ ਸਿਰੀ ਤੰਬੂਰ ਖੜਕਦੇ,
ਜੁਧ ਕੀ ਭਈ ਤਿਆਰੀ, ਲਸ਼ਕਰ ਭਾਰੀ ।
ਵਜਣ ਤੁਰਮਜ਼ਨ ਔਰ ਮੁਰਲੀਆਂ,
ਗੋਰਾ ਬੇਸ਼ੁਮਾਰੀ, ਗਰਦ ਗੁਬਾਰੀ ।
ਕਹਿਤ 'ਮਟਕ' ਅਬ ਪੰਥ ਕੇ ਉਪਰ,
ਝੁਕ ਰਹੀ ਲੰਦਨ ਸਾਰੀ, ਲਸ਼ਕਰ ਭਾਰੀ ।
ਚੱਲਣ ਬੰਦੂਕਾਂ ਔਰ ਰਹਿਕਲੇ,
ਤੇਰੇ ਚਮਕਣ ਭਾਰੇ, ਬਣੇ ਦੁਧਾਰੇ ।
ਗਜਣ ਸੂਰਮੇ ਸਨਮੁਖ ਹੋ ਕੇ,
ਰਣ ਦੇ ਵਿਚ ਪੁਕਾਰੇ, ਲੈਣ ਹੁਲਾਰੇ ।

## ੧੨. ਛਪੈ

ਛਪੈ ਛਿਆਂ ਤੁਕਾਂ ਦਾ ਇਕ ਮਾਤਰਿਕ ਛੰਦ ਹੈ । ਇਸ ਦੇ ਚਾਰੇ ਰੂਪ ਪਰਸਿੱਧ ਸਨ । ਸਾਰਿਆਂ ਹੀ ਰੂਪਾਂ ਦੀਆਂ ਪਹਿਲੀਆਂ ਚਾਰ ਚਾਰ ਤੁਕਾਂ ਰੋਲੇ ਦੀਆਂ, ਅਰਥਾਤ ੧੧+੧੩=੨੪ ਮਾਤਰਾਂ ਦੀਆਂ, ਹੁੰਦੀਆਂ ਹਨ । ਮਗਰਲੀਆਂ ਦੋਂਹ ਤੁਕਾਂ ਦੀਆਂ ਮਾਤਰਾਂ ਦੀ ਗਿਣਤੀ ਚਹੁਆਂ ਰੂਪਾਂ ਵਿਚ ਵੱਖ ਵੱਖ ਹੁੰਦੀ ਹੈ—ਇਕ ਵਿਚ ਹਰ ਤੁਕ ਵਿਚ ੧੫+੧੩=੨੮ ਮਾਤਰਾਂ, ਦੂਜੇ ਵਿਚ ੧੬+੧੫=੩੧ ਮਾਤਰਾਂ, ਤੀਜੇ ਵਿਚ ੧੩+੧੩=੨੬ ਮਾਤਰਾਂ ਅਤੇ ਚੌਥੇ ਵਿਚ ੧੩+੧੧=੨੪ ਮਾਤਰਾਂ ।

### ਪਹਿਲਾ ਰੂਪ

ਪਹਿਲੀਆਂ ਚਾਰ ਤੁਕਾਂ ਰੋਲਾ, ਹਰੇਕ ਤੁਕ ਵਿਚ ੨੪ ਮਾਤਰਾਂ, ਬਿਸਰਾਮ ੧੧—੧੩ ਮਾਤਰਾਂ ਉਪਰ, ਮਗਰਲੀਆਂ ਦੋਹਾਂ ਤੁਕਾਂ ਵਿਚੋਂ ਹਰੇਕ ਵਿਚ ੨੮ ਮਾਤਰਾਂ ਬਿਸਰਾਮ ੧੦—੧੩ ਉਪਰ ਕੁਲ ੧੫੨ ਮਾਤਰਾਂ ਜਿਵੇਂ—

੧. ਜਾਮਿ ਗੁਰੂ ਹੋਇ ਵਲਿ, ਧਨਹਿ ਕਿਆ ਗਾਰਵੁ ਦਿਜਾਇ ।
ਜਾਮਿ ਗੁਰੂ ਹੋਇ ਵਲਿ, ਲਖ ਬਾਹੇ ਕਿਆ ਕਿਜਇ ।
ਜਾਮਿ ਗੁਰੂ ਹੋਇ ਵਲਿ, ਗਿਆਨ ਅਰ ਧਿਆਨ ਅਨ ਨ ਧਰਿ ।
ਜਾਮਿ ਗੁਰੂ ਹੋਇ ਵਲਿ, ਸਬਦੁ ਸਾਖੀ ਸੁ ਸਚਹਿ ਘਰਿ ।
ਜੋ ਗੁਰੂ ਗੁਰੂ ਅਹਿਨਿਸਿ ਜਪੈ,
ਦਾਸ ਭਟ ਬੇਨਤੀ ਕਹੈ ।
ਜੋ ਗੁਰੂ ਨਾਮੁ ਰਿਦ ਮਹਿ ਧਰੈ,
ਸੋ ਜਨਮ ਮਰਣ ਦੁਹਥੇ ਰਹੈ ।

੨. ਕਚਹੁ ਕੰਚਨੁ ਭਇਆਉ. ਸ਼ਬਦੁ ਗੁਰ ਸ੍ਰਵਣ ਸੁਣਿਓ ।
ਬਿਖ ਤੇ ਅੰਮ੍ਰਿਤ ਹੁਯਉ, ਨਾਮ ਸਤਿਗੁਰੂ ਮੁਖ ਭਣਿਅਉ ।
ਲੋਹਉ ਹੋਯਉ ਲਾਲ, ਨਦਰਿ ਸਤਿਗੁਰੂ ਜਦਿ ਧਾਰੇ ।
ਪਾਹਣ ਮਾਣਕ ਕਰੈ, ਗਿਆਨੁ ਗੁਰ ਕਹਿਅਉ ਬੀਚਾਰੈ ।
ਕਾਠਹੁ ਸ੍ਰੀ ਖੰਡ ਸਤਿਗੁਰਿ ਕੀਅਉ
ਦੁਖ ਦਰਿਦ੍ਰ ਤਿਨ ਕੇ ਗਇਆ ।
ਸਤਿਗੁਰੂ ਚਰਨ ਜਿਨ੍ਹ ਪਰਸਿਆ.
ਸੇ ਪਸੁ ਪਰੇਤ ਸੁਰਿ ਨਰਿ ਭਇਆ ।

ਦੂਜਾ ਰੂਪ

ਪਹਿਲੀਆਂ ਚਾਰ ਤੁਕਾਂ ਰੋਲੇ ਦੀਆਂ ਹਰੇਕ ਤੁਕ ਵਿਚ ੨੪ ਮਾਤਰਾਂ, ਬਿਸਰਾਮ ੧੧—੧੩ ਉਪਰ, ਮਗਰਲੀਆਂ ਦੋਂਹ ਵਿਚ ੩੦—੩੦ ਮਾਤਰਾਂ, ਬਿਸਰਾਮ ੧੫—੧੫ ਉਪਰ, ਕੁਲ ੧੫੬ ਮਾਤਰਾਂ ਜਿਵੇਂ—

ਰਹੀ ਵਾਸਤੇ ਘੱਤ, 'ਸਮੇਂ' ਨੇ ਇਕ ਨ ਮੰਨੀ ।
ਫੜ ਫੜ ਰਹੀ ਧਰੀਕ 'ਸਮੇਂ' ਖਿਸਕਾਈ ਕੰਨੀ ।
ਕਿਵੇਂ ਨ ਸੱਕੀ ਰੋਕ, ਅਟਕ ਜੋ ਪਾਈ ਭੰਨੀ ।
ਤ੍ਰਿਖੇ ਆਪਣੇ ਵਗ ਗਿਆ ਟਪ ਬੰਨੇ ਬੰਨੀ ।
ਹੋ, ਅਜੇ ਸੰਭਾਲ ਇਸ ਸਮੇਂ ਨੂੰ,
ਕਰ ਸਫਲ ਓਡੰਦਾ ਜਾਂਵਦਾ ।
ਇਹ ਠਹਿਰਨ ਜਾਚ ਨ ਜਾਣਦਾ,
ਲੰਘ ਗਿਆ ਨ ਮੁੜ ਕੇ ਆਂਵਦਾ । (ਬਿ: ਦੇ ਹਾਰ)

ਨੋਟ :—ਅੜਿੱਲ ਵਾਕਰ ਇਥੇ ਵੀ 'ਹੋ' ਸ਼ਬਦ ਛੰਦ ਤੋਲ ਤੋਂ ਵਾਧੂ ਹੈ ।

ਤੀਜਾ ਰੂਪ

ਪਹਿਲੀਆਂ ਚਾਰ ਤੁਕਾਂ ਰੋਲਾ, ਅਖੀਰਲੀਆਂ ਦੋ ਤੁਕਾਂ ਵਿਚ ੨੪—੨੪ ਮਾਤਰਾਂ ਅਤੇ ਬਿਸਰਾਮ ੧੩—੧੧ ਉਪਰ ਜਿਵੇਂ—

ਆਮਿ ਆਦ੍ਰਿਸਟਿ ਸੁਭ ਕਰੈ ਹਰੈ ਅਘ ਪਾਪ ਸਕਲ ਮਲ ।
ਕਾਮ ਕ੍ਰੋਧ ਅਰੁ ਲੋਭ, ਮੋਹ ਵਸਿ ਕਰੈ ਸਭੈ ਬਲ ।
ਸਦਾ ਸੁਖੁ ਮਨਿ ਵਸੈ, ਦੁੱਖ ਸੰਸਾਰਹਿ ਖੋਵੈ ।
ਗੁਰੂ ਨਵਨਿਧ ਦਰਿਆਉ, ਜਨਮ ਹਮ ਕਾਲਖ ਧੋਵੈ ।
ਸੁਬਹੁ ਟਲ ਗੁਰ ਸੇਵੀਐ, ਅਹਿਨਿਸ ਸਹਿਜ ਸੁਭਾਇ ।
ਦਰਸਨਿ ਪਰਸਯੈ ਗੁਰੂ ਕੈ, ਜਨਮ ਮਰਣ ਦੁਖੁ ਜਾਇ ।
(ਸਵੈਯੇ ਮ: ੨ ਕੇ)

ਭਾਈ ਵੀਰ ਸਿੰਘ ਜੀ ਦੇ ਉਪਰ ਦਿਤੇ 'ਸਮੇਂ' ਸੰਬੰਧੀ ਛੰਦ ਦੀਆਂ ਅਖੀਰਲੀਆਂ ਦੋਂਹ ਤੁਕਾਂ ਨੂੰ ਹੇਠ ਲਿਖਿਆ ਰੂਪ ਦੇ ਦੇਈਏ, ਤਾਂ ਉਹ ਦੋਹਿਰੇ ਦਾ ਰਪ ਧਾਰ ਲੈਂਦੀਆਂ ਹਨ ਅਤੇ ਛਪੈ ਛੰਦ ਦਾ ਇਹ ਤੀਜਾ ਰੂਪ ਬਣ ਜਾਂਦਾ ਹੈ—

ਅਜੇ ਸੰਭਾਲ ਇਹ ਸਮਾਂ, ਨਿੱਤ ਉਡੰਦਾ ਜਾਇ ।
ਠਹਿਰਨ ਜਾਚ ਨਾ ਜਾਣਦਾ, ਗਿਆ ਨ ਮੁੜ ਕੇ ਆਇ ।

ਚੌਥਾ ਰੂਪ

ਪਹਿਲੀਆਂ ਚਾਰ ਤੁਕਾਂ ਰੋਲਾ, ਅਖੀਰਲੀਆਂ ਦੋਂਹ ਤੁਕਾਂ ਵਿਚੋਂ ਹਰੇਕ ਵਿਚ ੨੬ ਮਾਤਰਾਂ, ਬਿਸਰਾਮ ੧੩—੧੩ ਉਪਰ ।

'ਸਮੇਂ' ਬਾਰੇ ਦਿਤੇ ਉਪਰਾਲੇ ਛਪੈ ਛੰਦ ਦੀਆਂ ਅਖੀਰਲੀਆਂ ਦੋਂਹ ਤੁਕਾਂ ਨੂੰ ਹੇਠਲਾ ਰੂਪ ਦੇਈਏ ਤਾਂ ਇਸ ਛੰਦ ਦਾ ਇਹ ਚੌਥਾ ਰੂਪ ,ਬਣ ਜਾਂਦਾ ਹੈ ਜਿਵੇਂ—

ਜਾਂ

ਅਜੇ ਸੰਭਾਲ ਇਹ ਸਮਾਂ, ਨਿੱਤ ਉਡੰਦਾ ਜਾਂਵਦਾ ।
ਠਹਿਰਨ ਜਾਚ ਨਾ ਜਾਣਦਾ, ਗਿਆ ਨ ਮੁੜ ਕੇ ਆਂਵਦਾ ।

## ੧੩. ਝੂਲਣਾ

ਝੂਲਣਾ ਇਕ ਪਰਕਾਰ ਦਾ ਮਾਤਰਿਕ ਛੰਦ ਹੈ ਜਿਸ ਦੀਆਂ ਚਾਰ ਤੁਕਾਂ ਹੁੰਦੀਆਂ ਹਨ । ਇਸ ਦੇ ਕਈ ਰੂਪ ਹਨ. ਜਿਨ੍ਹਾਂ ਵਿਚੋਂ ਦੋ ਪਰਸਿਧ ਹਨ ।

ਪਹਿਲਾ ਰੂਪ

(੧੦+੧੦+੧੦+੧੦=੪੦ ਮਾਤਰਾਂ, ਅੰਤ ਲਘੂ-ਗੁਰੂ)

ਕੌਣ ਸੀ ? ਨੀ ਸਖੀ, ਸਾਂਵਲਾ ਕਾਨ੍ਹ ਸੀ,
ਜਾਂਵਦਾ ਜਾਂਵਦਾ ਬੰਸਰੀ ਵਾਜਾ ਗਿਆ ।
ਬੋਲ ਸੀ ਬੋਲਦੀ, ਪਾਂਵਦੀ ਜਾਨ ਸੀ,
ਓਸ ਦਾ ਬੋਲ ਨੀ, ਜਿੰਦ ਨੂੰ ਭਾ ਗਿਆ ।
ਲਾਡਲਾ ਨੰਦ ਦਾ, ਲੈ ਗਿਆ ਚੈਨ ਨੀ,
ਕਾਲਜੇ ਤਾਂਘਦੇ, ਚੀਰ ਹੈ ਪੈ ਗਿਆ ।
ਪ੍ਰੀਤ ਕੀ ਰੀਤ ਮੈਂ, ਕੀ ਕਹਾਂ ? ਨੀ ਸਖੀ,
ਕਾਨ੍ਹ ਦਾ ਪ੍ਰੇਮ ਹੈ, ਜਾਨ ਨੂੰ ਖਾ ਗਿਆ ।

(ਤੀਰ)

ਦੂਜਾ ਰੂਪ

੧੦+੧੦+੧੦+੭=੩੭ ਮਾਤਰਾਂ, ਅੰਤ ਲਘੂ-ਗੁਰੂ-ਗੁਰੂ

ਚੰਦ ਸਤ ਭੇਦਿਆ, ਨਾਦ ਸਤ ਪੂਰਿਆ;
ਸੂਰ ਸਤ ਖੋੜਸਾ, ਦੱਤ ਕੀਆ।
ਅਬਲ ਬਲ ਤੋੜਿਆ, ਅਚਲ ਚਲ ਥੱਪਿਆ,
ਅਘਮੁ ਘੜਿਆ ਤਹਾਂ, ਅਪਿਉ ਪੀਆ...

(ਮਾਰੂ ਜੈ ਦੇਵ)

ਉਪਰ ਦਿਤੇ 'ਤੀਰ' ਜੀ ਦੇ ਛੰਦ ਨੂੰ ਇਸ ਦੂਜੇ ਰਪ ਵਿਚ ਇਉਂ ਲਿਖਿਆ ਜਾ ਸਕਦਾ ਹੈ।

ਕੌਣ ਸੀ ? ਨੀ ਸਖੀ ਸਾਂਵਲਾ ਕਾਨ੍ਹ ਸੀ,
ਜਾਂਵਦਾ ਬੰਸਰੀ ਵਾਜਾ ਗਿਆ ਜੋ।
ਬੋਲ ਸੀ ਬੋਲਦੀ, ਪਾਂਵਦੀ ਜਾਨ ਸੀ,
ਬੋਲ ਨੀ ਜਿੰਦ ਨੂੰ ਭਾ ਗਿਆ ਜੋ।
ਲਾਡਲਾ ਨੰਦ ਦਾ ਲੈ ਗਿਆ ਚੈਨ ਨੀ,
ਕਾਲਜੇ ਚੀਰ ਹੈ ਪਾ ਗਿਆ ਜੋ।
ਪ੍ਰੀਤ ਦੀ ਰੀਝ ਮੈਂ ਕੀ ਕਹਾਂ ਨੀ ਸਖੀ,
ਪ੍ਰੇਮ ਹੈ ਜਾਨ ਨੂੰ ਖਾ ਗਿਆ ਜੋ।

## ੧੪. ਦਵੱਯਾ

(੪ ਤੁਕਾਂ, ੧੬+੧੨=੨੮ ਮਾਤਰਾਂ ਅੰਤ ਗੁਰੂ)

ਦਵੱਯਾ ਚਹੁੰ ਤੁਕਾਂ ਦਾ ਮਾਤਰਿਕ ਛੰਦ ਹੈ ਜਿਸ ਦੀ ਹਰੇਕ ਤੁਕ ਵਿਚ ੨੮ ਮਾਤਰਾ ਹੁੰਦੀਆਂ ਹਨ, ਅਖੀਰ ਵਿਚ ਦੋ ਗੁਰੂ ਹੁੰਦੇ ਹਨ, ਪਹਿਲਾ ਬਿਸਰਾਮ ੧੬ ਉਪਰ ਤੇ ਦੂਜਾ ੧੨ ਉਪਰ ਅਤੇ ਤੁਕਾਂਤ ਦੋਂਹ ਦੋਂਹ ਤੁਕਾਂ ਦਾ ਮਿਲਦਾ ਹੈ—ਪਹਿਲੀ ਦਾ ਦੂਜੀ ਨਾਲ ਤੇ ਤੀਜੀ ਦਾ ਚੌਥੀ ਨਾਲ।

ਉਦਾਹਰਣ :—

੧. ਜਿਹੜੇ ਵੇਖ ਬਿਹੋਸ਼ ਨ ਹੋਏ, ਹਾਜ਼ਰ ਰਹੇ ਖਲੋਤੇ।
ਇਕ ਦੀਵਾਨੇ ਇਕ ਮਸਤਾਨੇ, ਇਕ ਵਸਲ ਦਿਲ ਧੋਤੇ।
ਸੂਰਜ ਨਾਲੋਂ ਹੁਸਨ ਜ਼ਿਆਦਾ. ਯੂਸਫ ਦਾ ਚਮਕਾਰਾ।
ਜੋ ਵੇਖੇ ਸੋ ਰਹੇ ਨਾ ਸਾਬਤ, ਡਿੱਗੇ ਖਾਇ ਉਲਾਰਾ।

(ਹਾਸ਼ਮ)

੨. ਅਗਲੇ ਇਕ ਦੋ ਦਿਨ ਜਦ ਟੁਰਿਆ ਪਹੁੰਚਾ ਓਸ ਤਲਾ ਤੇ।
ਕੁੜੀ ਕਵਾਰੀ ਰੂਪ ਸ਼ਿੰਗਾਰੀ, ਜਿਉਂ ਫੁੱਲ ਖਿੜੇ ਹਵਾ ਤੇ।
ਪਾਣੀ ਵਿਚੋਂ ਬਾਹਰ ਆਈ. ਸੂਰਤ ਅਪਰ ਅਪਾਰਾ।
ਮੱਛੀ ਵਾਂਗ ਸੁਨਹਿਰੀ ਪਿੰਡਾ, ਚਮਕੇ ਮੋਤੀ ਹਾਰਾ।
(ਹਾਸ਼ਮ)

## ੧੫. ਗੀਆ ਮਾਲਿਤੀ

(੪ ਤੁਕਾਂ, ੧੬+੧੨=੨੮ ਮਾਤਰਾਂ, ਅੰਤ ਗੁਰੂ-ਲਘੂ-ਗੁਰੂ)

ਗੀਆ ਮਾਲਿਤੀ ਚਹੁੰ ਤੁਕਾਂ ਦਾ ਇਕ ਮਾਤਰਿਕ ਛੰਦ ਹੁੰਦਾ ਹੈ, ਜਿਸਦੀ ਹਰੇਕ ਤੁਕ ਵਿਚ ੨੮ ਮਾਤਰਾਂ ਹੁੰਦੀਆਂ ਹਨ, ਪਹਿਲਾ ਬਿਸਰਾਮ ੧੬ ਉਪਰ ਅਤੇ ਦੂਜਾ ਅਗਲੀਆਂ ੧੨ ਉਪਰ ਹੁੰਦਾ ਹੈ, ਤੁਕਾਂਤ ਦੋ ਦੋ ਇਕੱਠੀਆਂ ਤੁਕਾਂ ਦੇ ਮਿਲਦੇ ਹਨ—ਪਹਿਲੀ ਤੇ ਦੂਜੀ ਨਾਲ, ਤੇ ਤੀਜੀ ਜਾਂ ਚੌਥੀ ਨਾਲ ਅਤੇ ਹਰੇਕ ਤੁਕ ਦੇ ਅਖੀਰ ਵਿਚ—ਪਹਿਲੀ ਦੂਜੀ ਨਾਲ, ਤੇ ਤੀਜੀ ਜਾਂ ਚੌਥੀ ਨਾਲ ਅਤੇ ਹਰੇਕ ਤੁਕ ਦੇ ਅਖੀਰ ਵਿਚ (SIS) ਗੁਰੂ-ਲਘੂ-ਗੁਰੂ ਹੁੰਦਾ ਹੈ. ਜਿਵੇਂ—

੧. ਪ੍ਰੇਮੀ ਪ੍ਰੀਤ ਦੇ ਰਾਹ ਤੁਰਦੇ, ਕਦੇ ਨਹੀਂ ਸੰਗਦੇ :
ਪ੍ਰੀਤਮ ਦੇ ਹੀ ਦਰਸ ਚਾਹਵਣ, ਹੋਰ ਨਹੀਂ ਮੰਗਦੇ।
ਕੱਕਰ ਮੀਂਹ ਹਨੇਰੀ ਮੂਲੋਂ ਰੋਕਾਂ ਨਹੀਂ ਪਾਂਵਦੇ।
ਲੱਖ ਨਦੀਆਂ ਪਹਾੜ ਹੋਵਣ, ਚੀਰ ਲੰਘੀ ਜਾਂਵਦੇ।

੨. ਉਹ ਮੰਦਰਾਂ ਅਰ ਮਸਜਿਦਾਂ ਵਿਚ ਕੈਦ ਹੋ ਬਹਿੰਦਾ ਨਹੀਂ।
ਤੇ ਪੋਥੀਆਂ ਅਰ ਵੱਟਿਆਂ ਚਿ, ਜੂੜਿਆ ਰਹਿੰਦਾ ਨਹੀਂ।
ਉਹ ਵਾਜਿਆਂ ਤੋਂ ਤ੍ਰਭਕਦਾ ਤੇ, ਬਾਗ ਤੋਂ ਖਹਿੰਦਾ ਨਹੀਂ।
ਤੇ 'ਤੁਰਕ ਨੀਚ' 'ਮਲੇਛ ਹਿੰਦੂ' ਦੋਜ਼ਕੀ ਕਹਿੰਦਾ ਨਹੀਂ।
(ਚਾਤ੍ਰਿਕ)

ਨੋਟ—(੧) ਇਹ ਛੰਦ ਗੀਆ ਮਾਲਿਤੀ ਅਤੇ ਹਰਿ ਗੀਤਿਕਾ ਦਾ ਹੀ ਇਕ ਰੂਪ ਹੈ।

(੨) ੨੬+੧੨=੨੮ ਮਾਤਰਾਂ ਵਾਲੀਆਂ ਚਹੁੰ ਚਹੁੰ ਤੁਕਾਂ ਵਾਲੇ ਛੰਦ ਤਿੰਨ ਹੋਰ ਵੀ ਹਨ—ਦਵੱਯਾ, ਰੁਬਾਈ ਅਤੇ ਲਲਿਤ ਪਦ, ਪਰ ਇਨ੍ਹਾਂ ਤਿੰਨਾਂ ਵਿਚ ਕੁਝ ਫਰਕ ਹੈ।

ਇਹ ਫਰਕ ਤੁਕਾਂਤ ਦੇ ਮੇਲ ਅਤੇ ਤੁਕ ਦੇ ਅਖੀਰਲੇ ਛੰਦ ਬਾਰੇ ਹੁੰਦਾ ਹੈ। ਦਵੱਯੇ ਤੇ ਗੀਆ ਮਾਲਿਤੀ ਦੀਆਂ ਦੋਹ ਤੁਕਾਂ ਦਾ ਤੁਕਾਂਤ ਮਿਲਦਾ ਹੈ—ਪਹਿਲੀ ਦਾ ਦੂਜੀ ਨਾਲ ਤੇ ਤੀਜੀ ਦਾ ਚੌਥੀ ਨਾਲ, ਪਰ ਫ਼ਰਕ ਇਹ ਹੈ ਕਿ ਦਵਯੇ ਦੀ ਹਰੇਕ ਤੁਕ ਦੇ ਅਖੀਰ ਵਿਚ ਡਗਣ (SS ਗੁਰੂ-ਗੁਰੂ) ਹੁੰਦਾ ਹੈ ਪਰ ਗੀਆ ਮਾਲਿਤੀ ਦੀ ਹਰੇਕ ਤੁਕ ਦੇ ਅੰਤ ਵਿਚ ਰਗਣ (SIS ਗੁਰੂ-ਲਘੂ-ਗੁਰੂ) ਹੁੰਦਾ ਹੈ।

ਲਲਿਤ ਪਦ ਦੀ ਹਰੇਕ ਤੁਕ ਦੇ ਅਖੀਰ ਵਿਚ ਦਵੱਯੇ ਦੀ ਤਰ੍ਹਾਂ ਡਗਣ (ਗੁਰੂ-ਗੁਰੂ) ਹੁੰਦਾ ਹੈ, ਪਰ ਜਿੱਥੇ ਦਵੱਯੇ ਦੀਆਂ ਦੋ'ਹ ਦੋ'ਹ ਤੁਕਾਂ ਦਾ ਤੁਕਾਂਤੀ-ਮੇਲ ਹੁੰਦਾ ਹੈ, ਉਥੇ ਲਲਿਤ ਪਦ ਦੀਆਂ ਚਹੁੰਆਂ ਤੁਕਾਂ ਦਾ ਤੁਕਾਂਤ ਮਿਲਦਾ ਹੈ।

ਰੁਬਾਈ ਦੀਆਂ ਤੁਕਾਂ ਵਿਚੋਂ ਪਹਿਲੀ ਦੂਜੀ ਤੇ ਚੌਥੀ ਦਾ ਤੁਕਾਂਤ ਮਿਲਦਾ ਹੈ ਤੇ ਤੀਜੀ ਬੇਮੇਲ ਹੁੰਦੀ ਹੈ। ਤੁਕ ਦੇ ਅਖੀਰਲੇ ਗੁਣ ਬਾਰੇ ਕੋਈ ਨੇਮ ਜਾਂ ਬੰਦਸ਼ ਨਹੀਂ।

## ੧੬. ਰੱਤਾ

(੪ ਤੁਕਾਂ, ੧੪+੧੨=੨੬ ਮਾਤਰਾਂ, ਗੁਰੂ-ਲਘੂ-ਗੁਰੂ)

ਰੱਤਾ ਚਹੁੰ ਤੁਕਾਂ ਵਾਲਾ ਇਕ ਮਾਤਰਿਕ ਛੰਦ ਹੁੰਦਾ ਹੈ ਜਿਸ ਦੀ ਹਰੇਕ ਤੁਕ ਵਿਚ ੨੬ ਮਾਤਰਾਂ ਹੁੰਦੀਆਂ ਹਨ, ਪਹਿਲਾ ਬਿਸਰਾਮ ੧੪ ਉਪਰ, ਅਤੇ ਦੂਸਰਾ ਅਗਲੀਆਂ ੧੨ ਉਪਰ ਅਰਥਾਤ ਤੁਕ ਦੇ ਅਖੀਰ ਵਿਚ ਹੁੰਦਾ ਹੈ, ਅਤੇ ਹਰੇਕ ਤੁਕ ਦੇ ਅਖੀਰ ਵਿਚ ਰਗਣ (sls ਗੁਰੂ-ਲਘੂ-ਗੁਰੂ) ਹੁੰਦਾ ਹੈ ਜਿਵੇਂ—

੧. ਮੰਦਰਾਂ ਅਰ ਮਸਜਿਦਾਂ ਵਿਚ ਕੈਦ ਹੋ ਬਹਿੰਦਾ ਨਹੀਂ।
ਪੋਥੀਆਂ ਅਰ ਵੱਟਿਆਂ 'ਚ ਜੂੜਿਆ ਰਹਿੰਦਾ ਨਹੀਂ।
ਵਾਜਿਆਂ ਤੋਂ ਤ੍ਰਬਕਦਾ ਤੇ, ਬਾਂਗਾਂ ਤੋਂ ਖਹਿੰਦਾ ਨਹੀਂ।
'ਤੁਰਕ' ਨੀ ਮਲੇਛ ਹਿੰਦੂ, ਦੋਜ਼ਕੀ ਕਹਿੰਦਾ ਨਹੀਂ।

੨. ਰੱਬ ਸਬੰਧੀ ਸੱਜਣਾਂ ਦੇ, ਟਾਕਰੇ ਜੁ ਹੋ ਪਏ।
ਹਾਲ ਉਹਨਾਂ ਪੁੱਛਿਆ ਤੇ, ਨੈਣ ਸਾਡੇ ਰੋ ਪਏ।
ਮੈਂ ਕਿਹਾ ਦੱਸੋ ਭਲਾ ਇਹ, ਇਸ਼ਕ ਦਾ ਦਸਤੂਰ ਕੀ ?
ਨੈਣ ਨੈਣਾਂ ਵਿਚ ਰਲਾ ਕੇ, ਵੱਸਣਾ ਫ਼ਿਰ ਦੂਰ ਕੀ ?

(ਕੁਸ਼ਤਾ)

ਨੋਟ—ਗੀਤਾ ਅਤੇ ਗੀਤਕਾ ਨਾਂ ਦੇ ਛੰਦਾਂ ਦੀਆਂ ਵੀ ੧੪+੧੨=੨੬ ਮਾਤਰਾਂ ਦੀਆਂ, ਚਾਰ ਚਾਰ ਤੁਕਾਂ ਹੁੰਦੀਆਂ ਹਨ ਜਿਵੇਂ ਰੱਤਾ ਦੀਆਂ, ਪਰ ਇਨ੍ਹਾਂ ਤਿੰਨਾਂ ਵਿਚ ਫ਼ਰਕ ਇਹ ਹੈ ਕਿ ਰੱਤਾ ਦੀ ਹਰੇਕ ਤੁਕ ਦੇ ਅਖੀਰ ਵਿਚ ਰਗਣ (sls) ਗੁਰੂ-ਲਘੂ-ਗੁਰੂ) ਹੁੰਦਾ ਹੈ, ਗੀਤਾ ਦੀ ਹਰੇਕ ਤੁਕ ਦੇ ਅੰਤ ਵਿਚ ਗੁਰੂ ਲਘੂ (ls) ਅਤੇ ਗੀਤਕਾ ਦੇ ਅਖੀਰ ਵਿਚ ਲਘੂ-ਗੁਰੂ (sl) ਆਉਂਦਾ ਹੈ।

## ੧੭. ਰਸਾਵਲ

(੪ ਤੁਕਾਂ, ੧੧+੧੩=੨੪ ਮਾਤਰਾਂ, ਅਤੇ ਗੁਰੂ-ਲਘੂ-ਲਘੂ)

ਰਸਾਵਲ ਚਹੁੰ ਤੁਕਾਂ ਦਾ ਇਕ ਮਾਤਰਿਕ ਛੰਦ ਹੈ ਜਿਸਦੀ ਹਰੇਕ ਤੁਕ ਵਿਚ ੨੪ ਮਾਤਰਾਂ ਹੁੰਦੀਆਂ ਹਨ, ਪਹਿਲਾ ਬਿਸਰਾਮ ੧੧ ਉਪਰ ਅਤੇ ਦੂਜਾ ਅਗਲੀਆਂ ੧੩

ਉਪਰ, ਅਰਥਾਤ ਤੁਕ ਦੇ ਅਖੀਰ ਵਿਚ ਹੁੰਦਾ ਹੈ, ਅਤੇ ਹਰੇਕ ਤੁਕ ਦੇ ਅਖੀਰ ਵਿਚ ਭਗਣ (sII ਗੁਰੂ-ਲਘੂ-ਲਘੂ) ਹੁੰਦਾ ਹੈ, ਜਿਵੇਂ—

੧. ਆਲਸ ਵਾਲੇ ਲੋਕ, ਪਏ ਕਿਸਮਤ ਨੂੰ ਰੋਵਣ।
ਕਿਸਮਤ ਕਿਸਮਤ ਕਹਿਣ, ਉਨ੍ਹਾਂ ਦੇ ਕੰਮ ਨ ਹੋਵਣ।
ਹਿੰਮਤ ਵਾਲੇ ਜੀਵ, ਜਿਹਾ ਆ ਢੱਆ ਢੋਵਣ।
ਹਿੰਮਤ ਆਪਣੀ ਨਾਲ, ਸਦਾ ਹੀ ਪੁੱਗ ਖਲੋਵਣ।

੨. ਜਿਹੜੇ ਲਾਂਦੇ ਨੈਣ, ਫੇਰ ਨਾ ਪਲਕਾਂ ਲਾਵਣ।
ਵਰ੍ਹਿਹੋਂ ਵੱਡੀ ਰਾਤ, ਅੱਖਾਂ ਦੇ ਵਿਚ ਬਿਤਾਵਣ।
ਹਿੱਕ ਉਨ੍ਹਾਂ ਦੀ ਤਪੇ, ਜੇਠ ਤੇ ਅੱਖਾਂ ਸਾਵਣ।
ਉਠਦੇ ਬਹਿੰਦੇ ਸਦਾ, ਸਜਣ ਦਾ ਨਾਮ ਧਿਆਵਣ।

ਨੋਟ—(੧) ਕਈਆਂ ਕਵੀਆਂ ਨੇ ਰੋਲਾ ਛੰਦ ਨੂੰ ਵੀ 'ਰਸਾਵਲ' ਮੰਨਿਆ ਹੈ। ਪਰ ਅਸਲ ਵਿਚ ਇਨ੍ਹਾਂ ਦੋਹਾਂ ਵਿਚ ਫਰਕ ਹੈ। ਰੋਲੇ ਦੀ ਹਰੇਕ ਤੁਕ ਦੇ ਅਖੀਰ ਵਿਚ ਦੋ ਗੁਰੂ (ss) ਹੁੰਦੇ ਹਨ, ਪਰ ਰਸਾਵਲ ਦੇ ਅੰਤ ਵਿਚ ਗੁਰੂ-ਲਘੂ-ਲਘੂ ਹੁੰਦਾ ਹੈ। ਨਾਲੇ ਰੋਲੇ ਦੀ ਹਰੇਕ ਤੁਕ ਦੇ ਪਹਿਲੇ ਬਿਸਰਾਮ ਵਾਲੀ (ਅਰਥਾਤ ੧੧ਵੀਂ) ਮਾਤਰਾ ਲਘੂ ਹੋਣੀ ਜ਼ਰੂਰੀ ਹੈ, ਪਰ ਰਸਾਵਲ ਲਈ ਇਹ ਗੱਲ ਜ਼ਰੂਰੀ ਨਹੀਂ।

(੨) ਕਈ ਕਵੀ ਰਸਾਵਲ ਦੀ ਤੁਕ ਦੇ ਅਖੀਰ ਵਿਚ ਗੁਰੂ-ਲਘੂ-ਲਘੂ ਦੀ ਥਾਂ ਕੇਵਲ ਲਘੂ ਹੀ ਜ਼ਰੂਰੀ ਸਮਝਦੇ ਹਨ।

## ੧੮. ਤਾਟੰਕ

(੪ ਤੁਕਾਂ, ੧੬+੧੪=੩੦ ਮਾਤਰਾਂ, ਅੰਤ ਤਿੰਨ ਗੁਰੂ)

ਤਾਟੰਕ ਚਹੁੰ ਤੁਕਾਂ ਦਾ ਇਕ ਮਾਤ੍ਰਿਕ ਛੰਦ ਹੁੰਦਾ ਹੈ ਜਿਸ ਦੀ ਹਰੇਕ ਤੁਕ ਵਿਚ ੩੦ ਮਾਤਰਾਂ ਹੁੰਦੀਆਂ ਹਨ, ਪਹਿਲਾ ਬਿਸਰਾਮ ੧੬ ਉਪਰ ਅਤੇ ਦੂਜਾ ਅਗ਼ਲੀਆਂ ੧੪ ਉਪਰ, ਅਰਥਾਤ ਤੁਕ ਦੇ ਅਖੀਰ ਵਿਚ ਹੁੰਦਾ ਹੈ, ਅਤੇ ਹਰੇਕ ਤੁਕ ਦੇ ਅਖੀਰ ਵਿਚ ਮਗਣ (sss ਗੁਰੂ-ਗੁਰੂ-ਗੁਰੂ) ਆਉਂਦਾ ਹੈ ਜਿਵੇਂ—

੧) ਜਿਉਂ ਜਿਉਂ ਜਪੇ ਤਿਵੈ ਸੁਖੁ ਪਾਵੈ,
ਸਤਿਗੁਰ ਸੇਵ ਸਮਾਵੈਗੋ।
ਭਗਤ ਜਨਾ ਕੀ ਖਿਨ ਖਿਨ ਲੋਚਾ,
ਨਾਮ ਜਪਤ ਸੁਖ ਪਾਵੈਗੋ।...

(ਕਾਨ: ਅ: ਮ: ੪)

੨) ਸੁਖ ਨੀਂਦ ਜੇ ਸੁੱਤਾ ਚਾਹੇਂ,
ਵੱਸ ਨਾ ਪਈਂ ਅਮੀਰਾਂ ਦੇ।

ਬੰਦੀ ਜਨ ਦੇ ਹਲੂਏ ਨਾਲੋਂ,
ਟੁਕੜੇ ਭਲੇ ਫਕੀਰਾਂ ਦੇ।
ਵਿਚ ਗੁਲਾਮੀ ਹੋਏ ਖੁਨਾਮੀ;
ਸੁੱਕਣ ਲਹੂ ਸਰੀਰਾਂ ਦੇ।
ਸੀਨੇ ਹੱਥ, ਧੌਣ ਨਿਹੁੜਾਈ,
ਖੜੇ ਵਾਂਗ ਤਸਵੀਰਾਂ ਦੇ। (ਚਾਤ੍ਰਿਕ)

ਤਾਟੰਕ ਦਾ ਇਕ ਹੋਰ ਰੂਪ ਵੀ ਹੈ ਜਿਸ ਵਿਚ ਹਰੇਕ ਤੁਕ ਦੇ ਅਖੀਰ ਵਿਚ ਮਗਣ (SSS ਤਿੰਨ ਗੁਰੂ) ਦੀ ਥਾਂ ਕੇਵਲ ਇਕ ਗੁਰੂ ਹੁੰਦਾ ਹੈ, ਜਿਵੇਂ—

ਅੰਤਿਮ ਸ਼ਬਦ ਨਿਰੰਤਰ ਮੁੰਦ੍ਰਾ,
ਹਉਮੈ ਮਮਤਾ ਦੂਰਿ ਕਰੀ।
ਕਾਮੁ ਕ੍ਰੋਧ ਅਹੰਕਾਰੁ ਨਿਵਾਰੈ,
ਗੁਰ ਕੈ ਸਬਦਿ ਸੁ ਸਮਝ ਪਰੀ।
ਖਿੰਥਾ ਝੋਲੀ ਭਰਿਪੁਰਿ ਰਹਿਆ,
ਨਾਨਕ ਤਾਰੈ ਏਕ ਹਰੀ।
ਸਾਚਾ ਸਾਹਿਬ ਸਾਚੀ ਨਾਈ;
ਪਰਖੈ ਗੁਰ ਕੀ ਬਾਤ ਖਰੀ। (ਸਿਧ ਗੋਸਟਿ)

ਕਈ ਪੰਜਾਬੀ ਕਵੀ ਚਹੁੰ ਤੁਕਾਂ ਤੋਂ ਵਧ ਵਾਲੇ ਵੀ ਰਸਾਵਲ ਛੰਦ ਲਿਖਦੇ ਹਨ, ਜਿਵੇਂ—

ਦਿਤੀ ਹਾਰ ਦਿਲਾ ਤੂੰ ਭਾਰੀ,
ਪ੍ਰੇਮ-ਤੀਰ ਖਾ ਵਿੱਝ ਗਿਓਂ।
ਬੱਦਲ ਅਜੇ ਵੱਸਿਆ ਨਾਹੀਂ,
ਤੂੰ ਅੱਗੇ ਹੀ ਭਿੱਜ ਗਿਓਂ।
ਖਪ ਗਈ ਅੱਜ ਸੋਚਾਂ ਕਰਦੀ,
ਜੀ ਲਾਂਦੀ ਮੈਂ ਅੱਕ ਗਈ।
ਬਾਗੋਂ ਨਿਕਲ ਬਨਾਂ ਵਿਚ ਆਈ,
ਓਟ ਤਕਾਂਦੀ ਥੱਕ ਗਈ।
ਜਿਥੇ ਜਾਵਾਂ ਮਨ ਏ ਨਾਲੇ,
ਇਸ ਤੋਂ ਕਿਥੇ ਲੁੱਕ ਸਕਾਂ?
ਮੂਰਤ ਇਸ ਵਿਚ ਅਜਬ ਸਮਾਈ,
ਦੇਖ ਸਕਾਂ ਨ ਰੁੱਕ ਸਕਾਂ।

## ੧੯. ਮਾਤਰਿਕ ਸਵੱਯਾ

(੪ ਤੁਕਾਂ, ੧੬ × ੧੫=੩੧ ਮਾਤਰਾਂ, ਅੰਤ ਗੁਰੂ-ਲਘੂ)

ਮਾਤਰਿਕ ਸਵੱਯਾ ਚਹੁੰ ਤੁਕਾਂ ਦਾ ਇਕ ਮਾਤਰਿਕ ਛੰਦ ਹੁੰਦਾ ਹੈ ਜਿਸ ਦੀ ਹਰੇਕ ਤੁਕ ਵਿਚ ੩੧ ਮਾਤਰਾਂ ਹੁੰਦੀਆਂ ਹਨ, ਪਹਿਲਾ ਬਿਸਰਾਮ ੧੬ ਉਪਰ ਤੇ ਦੂਜਾ ਅਗਲੀਆਂ ੧੫ ਉਪਰ, ਅਰਥਾਤ ਤੁਕ ਦੇ ਅਖੀਰ ਵਿਚ, ਹਰੇਕ ਤੁਕ ਦੇ ਅੰਤ ਵਿਚ ਗੁਰੂ-ਲਘੂ ਹੁੰਦਾ ਹੈ, ਅਤੇ ਤੁਕਾਂਤ ਚਹੁੰਆਂ ਤੁਕਾਂ ਦਾ ਮਿਲਦਾ ਹੈ, ਜਿਵੇਂ—

੧. ਨਾਭਿ ਕਮਲ ਤੇ ਬ੍ਰਹਮਾ ਉਪਜੇ,
ਬੇਦ ਪੜਹਿ ਮੁਖ ਕੰਠ ਸਵਾਰਿ।
ਜਾ ਕੀ ਭਗਤਿ ਜਨ ਪੂਰੇ,
ਮੁਨ ਜਨ ਸੇਵਹਿ ਗੁਰ ਵੀਚਾਰਿ।
(ਗੁਜਰੀ ਮ: ੬)

੨. ਤਾਰੇ ਗਿਣਦੇ ਔਸੀਆਂ ਪਾਂਦੇ,
ਅਸੀਂ ਰਹੇ ਅੱਜ ਸਾਰੀ ਰਾਤ।
ਵਿਚ ਉਡੀਕ ਦੇ ਕੁਝ ਨਾ ਪੁਛੋ,
ਕੀਕੁਰ ਅਸਾਂ ਗੁਜ਼ਾਰੀ ਰਾਤ।
ਕਰਨ ਇਬਾਦਤ ਮਾਰਨ ਸੰਨ੍ਹਾ,
ਵਿਚ ਲਗਨ ਦੇ ਕੱਢਣ ਰਾਤ।
ਜ਼ਾਹਿਦ ਚੋਰ ਤੇ ਆਸ਼ਕ ਤਾਈਂ,
ਇੱਕੋ ਜਿਹੀ ਪਿਆਰੀ ਰਾਤ।

ਕਈ ਕਵੀਆਂ ਨੇ ਚਹੁੰ ਤੁਕਾਂ ਤੋਂ ਵਧ ਵਾਲੇ ਵੀ ਮਾਤਰਿਕ ਛੰਦ ਲਿਖੇ ਹਨ, ਜਿਵੇਂ ਚਾਤ੍ਰਿਕ ਜੀ ਦਾ ਝਰਨਾ (ਆਬਸ਼ਾਰ)। ਉਸ ਵਿਚੋਂ ਕੁਝ ਤੁਕਾਂ ਨਮੂਨੇ ਵਜੋਂ ਹੇਠਾਂ ਦਿੱਤੀਆਂ ਜਾਂਦੀਆਂ ਹਨ :—

ਓ ਆਬਸ਼ਾਰਾ ਬਾਂਕੇ ਯਾਰਾ,
ਸੁੰਦਰ ਰੂਪ ਅਪਾਰ ਓ ਯਾਰ।
ਰੰਗ ਬਿਲੌਰੀ ਚਮਕ ਜ਼ਮੁਰਦੀ
ਨੀਲਮ ਦਾ ਝਲਕਾਰ, ਓ ਯਾਰ।
ਰਗ ਰਗ ਦੇ ਵਿਚ ਸ਼ਮਸ਼ੀ ਰਿਸ਼ਮਾਂ,
ਖੇੜੀ ਨੂਰ ਬਹਾਰ, ਓ ਯਾਰ।
ਮਾਸੂਮਾਂ ਦੇ ਹਿਰਦੇ ਵਾਂਗਰ,
ਨਿਰਮਲ ਤੇਰੀ ਧਾਰ ਓ ਯਾਰ।

ਚਾਲ ਸਮੇਂ ਦੀ ਵਾਂਗਰ ਇਕ ਰਸ,
ਵਜਦੀ ਤੇਰੀ ਤਾਰ, ਉ ਯਾਰ।
ਪ੍ਰੇਮ ਉਬਾਲਾ ਝੱਗੋਂ ਝੱਗੀ,
ਹੋਵੇ ਡਿਗਦੇ ਸਾਰ, ਉ ਯਾਰ।
ਹੋਵੇਂ ਸ਼ਾਂਤ ਬਗਲ ਵਿਚ ਬਹਿ ਕੇ,
ਪ੍ਰੀਤਮ ਦੇ ਦਰਬਾਰ, ਉ ਯਾਰ।
ਐਸਾ ਮਿਲੇਂ ਕਿ ਫੇਰ ਨ ਵਿਛੜੇਂ,
ਹੋ ਜਾਵੇਂ ਇਕ ਸਾਰ, ਉ ਯਾਰ।

(ਚੰਦਨ ਵਾੜੀ)

## ਅਭਿਆਸ

(੧) ਛੰਦ ਕਿਸ ਨੂੰ ਆਖਦੇ ਹਨ ? ਛੰਦ ਕਿੰਨੀਆਂ ਤੇ ਕਿਹੜੀਆਂ ਕਿਹੜੀਆਂ ਸ਼ਰੇਣੀਆਂ ਵਿਚ ਵੰਡੇ ਜਾਂਦੇ ਹਨ ? ਉਨ੍ਹਾਂ ਵਿਚੋਂ ਕਿਹੜੀ ਕਿਹੜੀ ਸ਼ਰੇਣੀ ਦੇ ਛੰਦ ਪੰਜਾਬੀ ਕਵੀਆਂ ਨੇ ਬਹੁਤੇ ਲਿਖੇ ਹਨ ਅਤੇ ਕਿਹੜੀ ਦੇ ਘੱਟ ?

(੨) ੨੪-੨੪ ਮਾਤਰਾਂ ਵਾਲੀਆਂ ਤੁਕਾਂ ਵਾਲੇ ਕਿਹੜੇ ਕਿਹੜੇ ਛੰਦ ਹਨ, ਉਨ੍ਹ ਦਾ ਆਪੋਂ ਵਿਚ ਕੀ ਫਰਕ ਹੈ ? ਉਦਾਹਰਣਾਂ ਦੇ ਕੇ ਸਮਝਾਓ।

(੩) ਦੋਹਿਰੇ ਤੇ ਸੋਰਠੇ ਦੇ ਲੱਛਣ ਦੱਸੋ ਅਤੇ ਸਪਸ਼ਟ ਕਰੋ ਕਿ ਦੋਹਾਂ ਵਿਚ ਕੀ ਫਰਕ ਹੈ ? ਇਕ ਸੋਰਠਾ ਲੈਕੇ ਉਸ ਦਾ ਦੋਹਰਾ ਬਣਾਓ।

(੪) ਰੋਲਾ, ਰਸਾਵਲ, ਗੀਆ ਮਾਲਤੀ ਤੇ ਦਵੱਯਾ ਦੇ ਲੱਛਣ ਦੱਸੋ ਕਿ ਇਨ੍ਹਾਂ ਵਿਚ ਕੀ ਫ਼ਰਕ ਹੁੰਦਾ ਹੈ ?

(੫) ਦੱਸੋ ਕਿ ਹੇਠ ਲਿਖੇ ਛੰਦਾਂ ਦੀਆਂ ਤੁਕਾਂ ਦੇ ਅਖੀਰਲੇ ਅੱਖਰਾਂ ਬਾਰੇ ਕੀ ਕੀ ਨੇਮ ਨਿਭਾਉਣਾ ਪੈਂਦਾ ਹੈ :—

੧੫ ਮਾਤਰਾਂ ਦੀ ਤੁਕ ਵਾਲੀ ਚੌਪਾਈ, ੧੬ ਮਾਤਰਾਂ ਦੇ ਤੁਕ ਵਾਲੀ ਚੌਪਾਈ ਦੋਹਿਰ, ਰੋਲਾ ੧੬+੧੬+੧੧+੧੪ ਮਾਤਰਾਂ ਦੀ ਤੁਕ ਵਾਲਾ ਸੋਲਹਾ, ਅੜਿੱਲ; ਦਵੱਯਾ, ਰੱਤਾ, ਰਸਾਵਲ, ਗੀਆ ਤੇ ਮਾਤਰਿੱਕ ਸਵੱਯਾ।

(੬) ਹੇਠਾਂ ਲਿਖੇ ਛੰਦ ਕਿੰਨੀਆਂ ਤੁਕਾਂ ਦੇ ਹੁੰਦੇ ਹਨ :—

ਕਬਿਤ, ਕੁੰਡਲੀਆਂ, ਸੋਲਹਾ, ਗੀਆ ਮਾਲਤੀ, ਸਵੱਯਾ: ਰਸਾਵਲ, ਰੋਲਾ ਰੁਬਾਈ।

(੭) ੧੬+੧੨=੨੮ ਮਾਤਰਾਂ ਦੀਆਂ ਤੁਕਾਂ ਵਾਲੇ ਕਿਹੜੇ ਛੰਦ ਹਨ ? ਉਨ੍ਹਾਂ ਵਿਚ ਕੀ ਕੀ ਫਰਕ ਹੈ ? ਉਦਾਹਰਣਾਂ ਦੇ ਕੇ ਸਪਸ਼ਟ ਕਰੋ।

(੮) ਬੈਂਤ ਕਿਸ ਨੂੰ ਕਹਿੰਦੇ ਹਨ, ਪਹਿਲਾਂ ਪਹਿਲ ਪੰਜਾਬੀ ਵਿਚ ਪਰਚਲਤ

ਹੋਏ ਬੈਂਤਾਂ ਦੇ ਲੱਛਣ ਦੱਸ ਕੇ ਵੰਨਗੀ ਦਿਓ। ਉਨ੍ਹਾਂ ਬੈਂਤਾਂ ਵਿਚ ਤੇ ਨਵੀਨ ਬੈਂਤਾਂ ਵਿਚ ਕੀ ਫਰਕ ਹੈ ? ਉਦਾਹਰਣ ਦੇ ਕੇ ਸਪਸ਼ਟ ਕਰੋ।

(੯) ਹੇਠ ਲਿਖੇ ਛੰਦ ਕਿੰਨੀਆਂ ਤੁਕਾਂ ਦੇ ਹੁੰਦੇ ਹਨ ਤੇ ਉਨ੍ਹਾਂ ਦੀ ਹਰੇਕ ਤੁਕ ਵਿਚ ਕਿੰਨੇ ਤੁਕਾਂਗ ਹੁੰਦੇ ਹਨ ਅਤੇ ਹਰੇਕ ਤੁਕਾਂਗ ਵਿਚ ਕਿੰਨੇ ਕਿੰਨੇ ਅੱਖਰ ਜਾਂ ਮਾਤਰਾਂ ਹੁੰਦੀਆਂ ਹਨ :—

ਕਬਿੱਤ, ਕੋਰੜਾ, ਡਿਓਢ, ਛਪੈ, ਚਿਤਰਕਲਾ।

(੧੦) ਹੇਠਾਂ ਲਿਖੇ ਛੰਦ ਦਾ ਨਾਂ, ਰੂਪ ਤੇ ਲੱਛਣ ਦੱਸੋ :—

(੧) ਮੁੜ ਮੁੜ ਡੰਗ ਚਲਾਵੇ ਠੂਹਾਂ, ਸਾਧੂ ਫੇਰ ਬਚਾਵੇ। ਕਿਸੇ ਕਿਹਾ 'ਤੂੰ ਪਾਗਲ ਹੈਂ ? ਇਹ ਬਾਜ਼ ਕਦੇ ਨ ਆਵੇ'। ਉਤਰ ਦਿੱਤਾ, 'ਆਪਣਾ ਆਪਣਾ ਧਰਮ ਸਭਸ ਨੂੰ ਪਯਾਰਾ। ਉਸ ਦਾ ਧਰਮ ਦੁਖਾਣਾ ਹੈ, ਮੇਰਾ ਦਯਾ ਸਿਖਾਵੇ।'

(੨) ਫੇਰ ਸ਼ਿਕਾਰੀ ਵੇਖਿਆ ਸੁੰਦਰ ਉਹ ਅਸਥਾਨ।
ਜੰਗਲ ਡਾਢਾ ਸੰਘਣਾ ਵੱਡੀ ਉਸ ਦੀ ਸ਼ਾਨ।

(੩) ਵਿਚ ਗੁਲਾਮੀ ਹੋਏ ਖੁਨਾਮੀ,
ਸੁੱਕਣ ਲਹੂ ਸਰੀਰਾਂ ਦੇ।

(੪) ਕਿਹੜੇ ਮੁੱਖ ਥੀਂ ਕਰਾਂ ਤਾਰੀਫ਼ ਤੇਰੀ,
ਜੱਗ ਰੱਖ ਲਿਆ ਨਾਨਕ ਸ਼ਾਹ ਸਾਈਆਂ।

—oo—

ਕਾਂਡ ੩

# ਕਵਿਤਾ ਦੇ ਭੇਦ

ਪੰਜਾਬੀ ਵਿਚ ਅਨੇਕਾਂ ਧਾਰਨਾਂ ਤੇ ਤੋਲਾਂ ਉਤੇ ਵੱਖੋ ਵੱਖ ਭਾਂਤ ਦੀਆਂ ਅਨੇਕਾਂ ਕਵਿਤਾਵਾਂ ਰਚੀਆਂ ਹੋਈਆਂ ਮਿਲਦੀਆਂ ਹਨ। ਪੰਜਾਬੀ ਦੇ ਲੋਕ ਗੀਤਾਂ ਵਿਚ ਵੀ ਕਈ ਪਰਕਾਰ ਦੀ ਕਵਿਤਾ ਮਿਲਦੀ ਹੈ। ਕਵਿਤਾ ਦੀਆਂ ਜਿਹੜੀਆਂ ਵੰਨਗੀਆਂ ਦੇਸ਼ ਵਿਚ ਪਰਚਲਤ ਹਨ, ਉਨ੍ਹਾਂ ਵਿਚੋਂ ਕੁਝ ਕੁ ਦਾ ਵੇਰਵਾ ਹੇਠਾਂ ਦਿਤਾ ਜਾਂਦਾ ਹੈ।

## ੧. ਬਾਰਾਂ ਮਾਹਾ

ਬਾਰਾਂ ਮਾਹਾ ਉਸ ਕਵਿਤਾ ਨੂੰ ਕਹਿੰਦੇ ਹਨ ਜਿਸ ਵਿਚ ਦੇਸੀ ਸੰਮਤ ਦੇ ਬਾਰਾਂ ਮਹੀਨਿਆਂ ਦੇ ਨਾਵਾਂ ਉਪਰ ਛੰਦ ਰਚੇ ਜਾਂਦੇ ਹਨ। ਬਾਰਾਂ ਮਾਹਾ ਚੇਤ ਦੇ ਮਹੀਨੇ ਤੋਂ ਸ਼ੁਰੂ ਕੀਤਾ ਜਾਂਦਾ ਹੈ। ਆਮ ਕਰਕੇ ਬਾਰਾਂ ਮਾਹਾ ਦਾ ਵਿਸ਼ਾ 'ਵਿਛੋੜਾ ਤੇ ਮਿਲਾਪ' ਵਿਛੋੜੇ ਦਾ ਦੁੱਖ, ਮਿਲਾਪ ਦੀ ਤਾਂਘ ਤੇ ਸੁਖ ਹੁੰਦਾ ਹੈ। ਇਸ ਵਿਚ ਛੰਦ ਦਾ ਕੋਈ ਖਿਆਲ ਨਹੀਂ ਰਖਿਆ ਜਾਂਦਾ। ਛੰਦ ਭਾਵੇਂ ਕਿਸੇ ਪਰਕਾਰ ਦਾ ਹੋਵੇ, ਪਰ ਉਸਦੇ ਮੁੱਢ ਵਿਚ ਮਹੀਨੇ ਦੇ ਨਾਂ ਦਾ ਹੋਣਾ ਜ਼ਰੂਰੀ ਹੈ।

ਸਭ ਤੋਂ ਪਹਿਲਾਂ ਬਾਰਾਂ ਮਾਹ ਤੁਖਾਰੀ ਰਾਗ ਵਿਚ ਗੁਰੂ ਨਾਨਕ ਦੇਵ ਦਾ ਹੀ ਮਿਲਦਾ ਹੈ। ਗੁਰੂ ਅਰਜਨ ਦੇਵ ਨੇ ਮਾਝ ਰਾਗ ਵਿਚ ਬਾਰਾਂਮਾਹ ਰਚਿਆ। ਮਗਰੋਂ ਕਈਆਂ ਕਵੀਆਂ ਨੇ ਬਾਰਾਂਮਾਹ ਲਿਖੇ। ਲੋਕ-ਗੀਤਾਂ ਵਿਚ ਵੀ ਕਈ ਬਾਰਾਂਮਾਹ ਪਰਸਿੱਧ ਹਨ।

ਉਦਾਹਰਣ :—

੧. ਚੇਤੁ ਬਸੰਤੁ ਭਲਾ ਭਵਰ ਸੁਹਾਵੜੇ।
ਬਨ ਫੂਲੇ ਮੰਝਿ ਬਰਿ ਮੈਂ ਪਿਰ ਘਰ ਘੜ ਬਾਹੁੜੇ।
ਪਿਰ ਘਰਿ ਨਹੀਂ ਆਵੈ, ਧਨ ਕਿਉਂ ਸੁਖ ਪਾਵੈ,
ਬਿਰਹਿ ਬਿਰੋਧ ਤਨੁ ਛੀਜੈ।
ਕੋਕਲ ਅੰਬਿ ਸੁਹਾਵੀ ਬੋਲੈ ਕਿਉਂ ਦੁਖੁ ਅੰਕਿ ਸਹੀਜੈ।
ਭਵਰ ਭਵੰਤਾ ਫੂਲੀ ਡਾਲੀ ਕਿਉਂ ਜੀਵਾ ਮਰ ਜਾਏ।
ਨਾਨਕ ਚੇਤਿ ਸਹਿਜ ਸੁਖੁ ਪਾਵੈ ਜੇ ਹਰਿ ਵਰੁ ਘਰ ਧਨ ਪਾਏ।

(ਬਾਰਾਂਮਾਹ ਮ: ੧)

੨. ਚੇਤਿ ਗੋਵਿੰਦੁ ਅਰਾਧੀਐ ਹੋਵੈ ਅਨੰਦੁ ਘਣਾ ।
ਸੰਤ ਜਨਾ ਮਿਲਿ ਪਾਈਐ ਰਸਨਾ ਨਾਮ ਭਣਾ ।
ਜਿਨਿ ਪਾਇਆ ਪ੍ਰਭੁ ਆਪਣਾ ਆਏ ਤਿਸਹਿ ਗਣਾ ।
ਇਕੁ ਖਿਨੁ ਤਿਸੁ ਬਿਨੁ ਜੀਵਣਾ ਬਿਰਥਾ ਜਨਮ ਜਣਾ ।
ਜਲਿ ਥਲਿ ਮਹੀਅਲਿ ਪੂਰਿਆ ਰਵਿਆ ਵਿਚ ਵਣਾ ।
ਸੋ ਪ੍ਰਭੁ ਚਿਤਿ ਨ ਆਵਈ ਕਿਤੜਾ ਦੁਖੁ ਗਣਾ ।
ਜਿਨੀ ਰਾਵਿਆ ਸੋ ਪ੍ਰਭੂ ਤਿੰਨਾ ਭਾਗੁ ਮਣਾ ।
ਹਰਿ ਦਰਸ਼ਨ ਕਉ ਮਨੁ ਲੋਚਦਾ ਨਾਨਕ ਪਿਆਸ ਮਨਾ ।
ਚੇਤਿ ਮਿਲਾਏ ਸੋ ਪ੍ਰਭੂ ਤਿਸ ਕੈ ਪਾਇ ਲਗਾ ।
(ਬਾਰਾਮਾਹ, ਮਾਝ: ੫)

੩. ਵੈਸਾਖ ਪਕੜੀ ਦਾਖ, ਵੇ ਅਲਤੀ ਤੋੜ ਨ ਸਕਾਂ ।
ਵੇ ਤੂ ਗਇਓਂ ਪਰਦੇਸ, ਮੈਂ ਦਾਖਾਂ ਕਿਤ ਬਿਧ ਰੱਖਾਂ ?
ਜੇਠ ਘੋੜੀ ਹੇਠ ਵੇ ਧੁੱਪਾਂ ਪੌਣ ਬੁਲਾਈਂ ।
ਵੇ ਦੰਮਾਂ ਦਿਆਂ ਲੱਭੀਆ ਪਰਦੇਸ ਨਾ ਜਾਈਂ । (ਲੋਕ ਗੀਤ)

੪. ਅਸੂ ਅਸਾ ਤੁਹਾਡੀ ਆਸ,
ਸਾਡੀ ਜਿੰਦ ਤੁਹਾਡੇ ਪਾਸ,
ਜਿਗਰ ਮੁੱਢ ਪਰੇਮ ਦੀ ਲਾਸ,
ਦੁੱਖਾਂ ਹੱਡ ਮੁਕਾਏ ਮਾਸ,
ਸੂਲਾਂ ਸਾੜੀ ਆਂ ।
ਸੂਲਾਂ ਸਾੜ ਰਹੀ ਬੇਹਾਲ,
ਮੁਠੀ ਤਦੋਂ ਨਾ ਗਈ ਆਂ ਨਾਲ,
ਬੁਲ੍ਹਾ ਸ਼ਹੁ ਦੀ ਕਰਸਾਂ ਭਾਲ,
ਪਿਆਰੇ ਮਾਰੀ ਆਂ । (ਬੁਲ੍ਹੇ ਸ਼ਾਹ)

੫. ਚੜ੍ਹਿਆ ਮਾਹ ਵਿਸਾਖ ਸੁਹਾਵਣਾ,
ਅਸਾਂ ਨਿਤ ਤੇਰਾ ਗ਼ਮ ਖਾਵਣਾ,
ਮੈਂ ਸਾਵੀ ਪੀਲੀ ਹੋ ਰਹੀ,
ਮੇਰੀ ਦੇਹੀ ਜ਼ਰਦ ਵਸਾਰ ਦੀ ।
ਨਿੱਤ ਤਿੱਤਰ ਮੋਰ ਉਡਾਂਵਦੀ,
ਮੈਂ ਰੋ ਰੋ ਔਸੀਆਂ ਪਾਂਵਦੀ.
ਮੈਂ ਡਰਦੀ ਪਾਸ ਪੜੋਸੀਆਂ

ਛਪ ਪੁਛਦੀ ਪੰਡਤ ਜੋਸ਼ੀਆਂ,
ਸਭ ਮੁੱਲਾਂ ਰਮਲੇ ਢੂੰਡਦੀ
ਉਠ ਖਾਬਾਂ ਰੋਜ਼ ਵਿਚਾਰਦੀ।
ਕੋਈ ਭੇਜ ਸੁਨੇਹਾ ਸੁਖ ਦਾ,
ਕੋਈ ਲਿਆਵੇ ਤੇਰੇ ਮੁਖ ਦਾ,
ਬਿਨ ਪਾਣੀ ਮਛਲੀ ਮਰ ਚਲੀ,
ਕਦੀ ਖਬਰ ਤੂੰ ਲੈ ਬੀਮਾਰ ਦੀ।
ਨਿਤ ਫਰਦ ਫਕੀਰ ਪੁਕਾਰਦਾ,
ਸਾਨੂੰ ਤਲਬ ਤੇਰੇ ਦੀਦਾਰ ਦੀ। (ਫਰਦ ਫ਼ਕੀਰ)

## ੨. ਸਤਵਾਰਾ

ਸੱਤਾਂ ਵਾਰਾਂ ਦੇ ਨਾਵਾਂ ਉਤੇ ਰਚੀ ਛੰਦਾਂ ਦੀ ਲੜੀ ਨੂੰ ਸਤਵਾਰਾ ਆਖਦੇ ਹਨ। ਆਮ ਤੌਰ ਤੇ ਸਤਵਾਰਾ ਐਤਵਾਰ ਤੋਂ ਸ਼ੁਰੂ ਕੀਤਾ ਜਾਂਦਾ ਹੈ, ਪਰ ਮੁਸਲਮਾਨ ਕਵੀ ਛਨਿਛਰ ਤੋਂ ਸ਼ੁਰੂ ਕਰਦੇ ਹਨ, ਕਿਉਂਕਿ ਉਨ੍ਹਾਂ ਦਾ ਹਫਤਾ ਛਨਿਛਰ ਤੋਂ ਸ਼ੁਰੂ ਹੁੰਦਾ ਹੈ। ਬੁਲ੍ਹੇ ਸ਼ਾਹ ਦਾ ਅਠਵਾਰਾ ਆਮ ਪਰਸਿਧ ਹੈ। ਗੁਰੂ ਅਮਰਦਾਸ ਜੀ ਨੇ ਬਿਲਾਵਲ ਰਾਗ ਵਿਚ 'ਵਾਰ ਸਤ' ਨਾ ਦਾ ਸਤਵਾਰਾ ਲਿਖਿਆ ਹੈ। ਸਤਵਾਰੇ ਦਾ ਵਿਸ਼ਾ ਪ੍ਰੀਤਮ ਦੀ ਸਿਫਤ, ਉਸ ਦੇ ਵਿਛੋੜੇ ਦਾ ਦੁਖ, ਉਸ ਦੇ ਮਿਲਣ ਦੀ ਸਿੱਕ ਆਦਿ ਹੁੰਦਾ ਹੈ।

੧. ਛਨਿਛਰਵਾਰ ਉਤਾਵਲੇ ਦੇਖ ਸਜਣ ਦੀ ਸੋ।
ਅਸਾਂ ਮੁੜ ਘਰ ਫੇਰ ਨ ਆਵਣਾ, ਹੋ ਹੋਣੀ ਹੋਗ ਸੁ ਹੋ।
ਵਾਹ ਵਾਹ ਛਨਿਛਰਵਾਰ ਵਹੇਲੇ,
ਦੁਖ ਸਜਣ ਦੇ ਮੈਂ ਲਦਿ ਪੇਲੇ,
ਢੂੰਡਾਂ ਔਝੜ ਜੰਗਲ ਬੇਲੇ;
ਅਧੜੀ ਰੈਨ ਕੁਵੇਲੜੇ ਵੇਲੇ,
ਬਿਰਹੋਂ ਘੇਰੀਆਂ।
ਬੜੀ ਤਾਂਘ ਤੁਸਾਡੀਆਂ ਤਾਂਘਾਂ,
ਰਾਤੀ ਸੁਤੜੇ ਸ਼ੇਰ ਉਲਾਂਘਾਂ,
ਉਚੀ ਚੜ੍ਹ ਕੇ ਕੂਕਾਂ ਚਾਂਘਾਂ.
ਸੀਨੇ ਅੰਦਰ ਰੜਕਣ ਸਾਂਗਾਂ,।
ਪਿਆਰੇ ਤੇਰੀਆਂ। (ਬੁਲ੍ਹੇ ਸ਼ਾਹ)

੨. ਮੰਗਲਿ ਮੋਹਿਆ ਮੋਹ ਉਪਾਇਆ।
ਆਪੇ ਸਿਰਿ ਸਿਰ ਧੰਧੇ ਲਾਇਆ।
ਆਪਿ ਬੁਝਾਏ ਸੋਈ ਬੂਝੇ,
ਗੁਰ ਕੈ ਸਬਦਿ ਦਰੁ ਘਰੁ ਸੂਝੇ।
ਪ੍ਰੇਮ ਭਗਤਿ ਕਰੇ ਲਿਵ ਲਾਇ।
ਹਉਮੈ ਮਮਤਾ ਸਬਦਿ ਜਲਾਇ।

(ਬਿਲਾਵਲ ਮ: ੩. ਵਾਰ ਸਤ)

## ੩. ਸੀ-ਹਰਫੀ

'ਸੀ-ਹਰਫੀ, ਦਾ ਅਰਥ ਹੈ 'ਤੀਹ-ਅੱਖਰੀ' । ਜਿਸ ਕਵਿਤਾ ਵਿਚ ਅਰਬੀ ਵਰਣ ਮਾਲਾ ਅਨੁਸਾਰ ਤੀਹਾਂ ਅੱਖਰਾਂ ਦੇ ਨਾਵਾਂ ਉਤੇ ਛੰਦ ਰਚੇ ਹੋਣ, ਉਸ ਨੂੰ ਸੀ-ਹਰਫੀ ਆਖਦੇ ਹਨ। ਹਰ ਅੱਖਰ ਨੂੰ ਵਾਰੀ ਵਾਰੀ ਮੁੱਢ ਵਿਚ ਰਖ ਕੇ ਕਵਿਤਾ ਦੀ ਉਸਾਰੀ ਕੀਤੀ ਜਾਂਦੀ ਹੈ ।

ਅਰਬੀ ਵਰਣ ਮਾਲਾ ਦੇ ਅਸਲ ਵਿਚ ੨੮ ਅੱਖਰ ਹਨ। ਉਹ ਤੀਹ ਅੱਖਰ ਇਸ ਤਰਤੀਬ ਅਨੁਸਾਰ ਹੁੰਦੇ ਹਨ ਤੇ ਇਸੇ ਅਨੁਸਾਰ ਹੀ ਵਰਤੇ ਜਾਂਦੇ ਹਨ। ਅਲਫ, ਬੇ. ਪੇ, ਤੇ ਸੇ, ਜੀਮ, ਹੇ ਖੇ, ਦਾਲ, ਜ਼ਾਲ, ਰੇ, ਜ਼ੇ, ਸੀਨ, ਸਵਾਦ, ਜ਼ਵਾਦ, ਤੋਏ, ਜ਼ੋਏ, ਐਨ, ਗੈਨ, ਫ਼ੇ, ਕਾਫ਼, ਗਾਫ਼, ਕਸ਼ਸ਼, ਲਾਮ, ਮੀਮ, ਨੂਨ ਵਾ, ਹੇ, ਲਾਮ, ਅਲਫ਼, ਬੇ।

ਸੀ-ਹਰਫੀ ਵਿਚ ਬੈਂਤ ਦੀ ਹੀ ਵਰਤੋਂ ਕੀਤੀ ਜਾਂਦੀ ਹੈ। ਬਹੁਤੀਆਂ ਸੀ-ਹਰਫੀਆਂ ਸੂਫੀ ਤੇ ਮੁਸਲਮਾਨ ਕਵੀਆਂ ਨੇ ਲਿਖੀਆਂ ਹਨ। ਵਖੋ ਵਖ ਅੱਖਰਾਂ ਨੂੰ ਵਾਰੀ ਵਾਰੀ ਲੈ ਕੇ ਉਨ੍ਹਾਂ ਨੇ ਬੈਂਤਾਂ ਦੀ ਰਚਨਾ ਕੀਤੀ ਹੈ।

ਉਦਾਹਰਣਾਂ :—

੧. ਕਾਫ—ਕੋਈ ਜਹਾਨ ਤੇ ਨਹੀਂ ਹੋਣਾ,
ਹਰੀ ਸਿੰਘ ਜੇਹਾ ਵੱਡੀ ਓਟ ਵਾਲਾ।
ਪਹਿਲਾਂ ਹੱਥ ਸਰਕਾਰ ਨੂੰ ਦਸਿਆ ਸੂ,
ਕਿਲ੍ਹਾ ਫਤੇ ਕੀਤਾ ਸਿਆਲਕੋਟ ਵਾਲਾ।
ਦੂਜਾ ਹੱਥ ਸਰਕਾਰ ਨੂੰ ਦਸਿਆ ਸੂ,
ਕਿਲ੍ਹਾ ਮਾਰ ਮੋਇਆ ਜਮਰੌਦ ਵਾਲਾ।
ਕਾਦਰਯਾਰ ਜਹਾਨ ਤੇ ਨਹੀਂ ਰਹਿਣਾ,
ਲਸ਼ਕਰ ਮਿਲ ਗਿਆ ਜੋ ਮਲਕੁਲ ਮੌਤ ਵਾਲਾ।

੨. ਅਲਫ਼ ਉਠ ਕੇ ਆਪ ਸੰਮ੍ਹਾਲ ਮੱਝੀਂ,
ਰਾਂਝਾ ਚਲਿਆ ਰਾਹ ਜੰਜਾਲ ਹੀਰੇ।
ਇਹ ਲੈ ਘਿਨ ਮੱਝੀਂ ਲੈ ਘਿਨ ਬੂਰਾ,
ਘਰ ਆਪਣਾ ਰੱਖ ਸੰਮ੍ਹਾਲ ਹੀਰੇ।
ਨਿੱਤ ਖੇੜਿਆਂ ਵਲ ਹੈ ਚਿੱਤ ਤੇਰਾ,
ਨਹੀਂ ਰਾਂਝੇ ਦੀ ਤਰਫ਼ ਖਿਆਲ ਹੀਰੇ।
ਖੇਹੋਂ ਮਰੀਂਦੇ ਡੰਗਰ 'ਹੁਸੈਨ' ਅਸੀਂ,
ਭਠ ਨਾਲ ਬੇਕਦਰਾਂ ਦੇ ਜਾਲ ਹੀਰੇ। (ਸ਼ਾਹ ਹੁਸੈਨ)

੩. ਜੀਮ ਜੁਆਨੀ ਚਾਰ ਦਿਨ, ਮਤ ਹੋਵੇ ਮਗ਼ਰੂਰ।
ਪੀਰ ਪੈਗੰਬਰ ਔਲੀਆ ਸਭ ਮੌਤ ਲੰਘਾਏ ਪੂਰ।
ਭੱਠ ਉਨ੍ਹਾਂ ਦਾ ਜੀਵਣਾ, ਅੱਠੇ ਪਹਿਰ ਜੰਜਾਲ।
'ਫਰਦ' ਲੇਖਾ ਲੈਸੀਆ, ਰੱਬ ਕਾਦਰ ਜ਼ੁੱਲ ਜਲਾਲ।
(ਜਾਲ) ਜ਼ਿਕਰ ਖ਼ੁਦਾਇ ਦਾ ਨ ਕਰ ਜ਼ਾਹਿਰ ਖ਼ੱਲਕ ਖ਼ੁਦਾਏ।
ਅੰਦਰ ਕਰ ਤੂੰ ਬੰਦਗੀ ਬਾਹਿਰ ਪਰਦਾ ਪਾਏ।
ਮੂਲ ਨ ਵੇਚੀਂ ਇਲਮ ਨੂੰ ਨ ਕਰ ਕਿਸੇ ਸਵਾਲ।
'ਫ਼ਰਦਾ' ਲੇਖਾ ਲੈਸੀਆਂ ਰਬ ਕਾਦਰ ਜ਼ੁੱਲ ਜਲਾਲ। (ਫਰਦ ਫਕੀਰ)

ਇਸੇ ਤਰ੍ਹਾਂ ਸਾਰੇ ਅੱਖਰਾਂ ਨੂੰ ਵਾਰੋ ਵਾਰੀ ਛੰਦ ਦੇ ਮੁਢ ਵਿਚ ਰਖ ਕੇ ਸੀਹਰਫ਼ੀ ਰਚੀ ਜਾਂਦੀ ਹੈ।

## ੪. ਪੈਂਤੀ-ਅੱਖਰੀ

ਜਿਸ ਕਵਿਤਾ ਵਿਚ ਗੁਰਮੁਖੀ ਵਰਣਮਾਲਾ ਦੇ ਪੈਂਤੀ ਅੱਖਰਾਂ ਦੇ ਨਾਵਾਂ ਨੂੰ ਵਾਰੋ ਵਾਰੀ ਲੈ ਕੇ ਛੰਦ ਰਚੇ ਹੋਣ, ਉਸ ਨੂੰ 'ਪੈਂਤੀ-ਅੱਖਰੀ' ਆਖਦੇ ਹਨ। ਗੁਰੂ ਨਾਨਕ ਦੇਵ ਨੇ 'ਪੱਟੀ' ਨਾਂ ਦੀ ਇਕ ਪੈਂਤੀ ਅੱਖਰੀ, ਰਾਗ ਆਸਾ ਵਿਚ ਰਚੀ ਹੈ। ਇਸ ਵਿਚ ਦਵੱਯਾ ਵਰਤਿਆ ਗਿਆ ਹੈ। ਪੈਂਤੀ ਅੱਖਰੀ ਬਹੁਤ ਘੱਟ ਕਵੀਆਂ ਨੇ ਲਿਖੀ ਹੈ।

ਉਦਾਹਰਣ—

ਸਸੈ ਸੋਇ ਸ੍ਰਿਸ਼ਟਿ ਜਿਨਿ ਸਾਜੀ,
ਸਭਨਾ ਸਾਹਿਬੁ ਏਕੁ ਭਇਆ।
ਸੇਵਤ ਰਹੇ ਚਿਤੁ ਜਿਨ ਕਾ ਲਾਗਾ,
ਆਇਆ ਤਿਨ ਕਾ ਸਫਲੁ ਭਇਆ।
ਘਘੈ ਘਾਲ ਸੇਵਕੁ ਜੇ ਘਾਲੈ;
ਸਬਦਿ ਗੁਰੂ ਕੈ ਲਾਗਿ ਰਹੈ।

ਬੁਰਾ ਭਲਾ ਜੋ ਸਮ ਕਰਿ ਜਾਣੈ.

ਇਨਿ ਬਿਧਿ ਸਾਹਿਬੁ ਰਮਤੁ ਰਹੇ।

ਜਿਸ ਕਵਿਤਾ ਦੀਆਂ ਤੁਕਾਂ ਦੇ ਮੁਢ ਵਿਚ ਜਾਂ ਅਖੀਰ ਵਿਚ ਪੈਂਤੀ ਅੱਖਰ ਤਰਤੀਬਵਾਰ ਆਉਣ. ਉਸ ਨੂੰ ਵੀ ਪੈਂਤੀ-ਅੱਖਰੀ ਕਹਿੰਦੇ ਹਨ, ਜਿਵੇਂ—

੧. ਉਠ ਬੰਦੇ ਤੂੰ ਰੱਬ ਚਿਤਾਰ।
ਅੱਗਾ ਆਪਣਾ ਲੈ ਸਵਾਰ।
ਇਸ ਦੇਹੀ ਦਾ ਕੀ ਇਤਬਾਰ?
ਸਿਰ ਤੇ ਹਰਦਮ ਕਾਲ ਤਿਆਰ।
ਹੋਸੀ ਉਸ ਦਾ ਇਕ ਦਿਨ ਵਾਰ।

੨. ਜੇ ਤੈਂ ਰੱਬ ਨੂੰ ਮਿਲਨ ਦਾ ਚਾਉ;
ਸਵੇਰੇ ਉਠ ਹਰਿ ਨਾਮ ਧਿਆ,
ਹੱਕ ਹਲਾਲ ਦੀ ਕਰੀਂ ਕਮਾਈ,
ਕਦੇ ਨਾ ਬੈਠੀਂ ਬੁਰਿਆਂ ਪਾਸ,
ਨਿੰਦਕ ਦਾ ਨਾ ਕਰੀਂ ਵਿਸਾਹ।

## ੫. ਸੱਦ

ਸਦ ਪੰਜਾਬੀ ਦਾ ਇਕ ਸੋਗ ਵਾਲਾ ਗੀਤ ਹੈ, ਜਿਸ ਨੂੰ ਪੇਂਡੂ ਲੋਕ ਦਿਲ ਚੀਰਵੀਂ ਸੁਰ ਵਿਚ ਲੰਮੀ ਹੇਕ ਗਾਉਂਦੇ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਭਾਈ ਸੁੰਦਰ ਜੀ ਦੀ ਰਾਮਕਲੀ ਰਾਗ ਵਿਚ ਰਚੀ 'ਸੱਦ' ਨਾਂ ਦੀ ਬਾਣੀ ਹੈ, ਜਿਹੜੀ ਸ੍ਰੀ ਗੁਰੂ ਅਮਰਦਾਸ ਜੀ ਦੇ ਜੋਤੀ ਜੋਤਿ ਸਮਾਉਣ ਮਗਰੋਂ ਉਨ੍ਹਾਂ ਦੀ ਯਾਦ ਵਿਚ ਰਚੀ ਗਈ। ਇਸ ਵਿਚ ਸੋਗ ਪਰਗਟ ਕਰਨ ਦੀ ਥਾਂ, ਸੋਗ ਕਰਨੋਂ ਵਰਜਿਆ ਗਿਆ ਹੈ ਅਤੇ ਮੌਤ ਤੇ ਮੌਤ ਦੇ ਮਗਰੋਂ ਦੇ ਸਮੇਂ ਸਬੰਧੀ ਉਪਦੇਸ਼ ਦਿੱਤੇ ਗਏ ਹਨ, ਜਿਵੇਂ—

'ਸਤਿਗੁਰ ਭਾਣੇ ਆਪਣੇ ਬਹਿ ਪਰਵਾਰੁ ਸਦਾਇਆ।
ਮਤ ਮੈਂ ਪਿਛੈ ਕੋਈ ਰੋਵਸੀ ਸੋ ਮੈਂ ਮੂਲ ਨ ਭਾਇਆ।
ਮਿਤੁ ਪੈਝੈ ਮਿਤੁ ਬਿਗਸੈ ਜਿਸੁ ਮਿਤ ਕੀ ਪੈਜ ਭਾਵਏ।
ਤੁਸੀਂ ਵੀਚਾਰਿ ਦੇਖਹੁ ਪੁਤ ਭਾਈ ਹਰਿ ਸਤਿਗੁਰੂ ਪੈਨਾਵਏ।
ਸਤਿਗੁਰੂ ਪਰਤਖਿ ਹੋਦੈ ਬਹਿ ਰਾਜੁ ਆਪ ਟਿਕਾਇਆ।
ਸਭਿ ਸਿਖ ਬੰਧਪ ਪੁਤ ਭਾਈ ਰਾਮਦਾਸ ਪੈਰੀ ਪਾਇਆ।'

ਮਿਰਜ਼ਾ ਸਾਹਿਬਾਂ ਦੇ ਕਿੱਸੇ ਵਿਚ ਪੀਲੂ ਕਵੀ ਨੇ ਸੱਦ ਲਿਖੀ ਹੈ ਜਿਸ ਨੂੰ ਮਿਰਜ਼ੇ ਦੀਆਂ 'ਵਾਜਾਂ' ਲਾਉਣ ਵਾਲੇ ਪੇਂਡੂ ਬੜੀ ਦਰਦ ਭਰੀ ਸੁਰ ਵਿਚ ਉੱਚੀ ਲੰਮੀ

ਹੇਕ ਲਾ ਕੇ ਮੇਲਿਆਂ ਇਕੱਠਾਂ ਵਿਚ ਗਾਇਆ ਕਰਦੇ ਹਨ। ਉਹ ਸੱਦ ਇਹ ਹੈ—

'ਮੰਦਾ ਕੀਤਾ ਸੁਣ ਸਾਹਿਬਾਂ, ਮੇਰਾ ਤਰਕਸ਼ ਟੰਗਿਆ ਜੰਡ।
ਤਿੰਨ ਸੌ ਕਾਨੀ ਮਿਰਜ਼ੇ ਜੁਆਨ ਦੀ ਦਿੰਦਾ ਸਿਆਲਾਂ ਨੂੰ ਵੰਡ।
ਪਹਿਲੋਂ ਮਾਰਦਾ ਵੀਰ ਸ਼ਮੀਰ ਦੇ, ਦੂਜੀ ਕੁਲੇ ਦੇ ਤੰਗ।
ਤੀਜੀ ਮਾਰਾਂ ਜੋੜ ਕੇ ਜੀਹਦੀ ਹੋਈ. ਤੂੰ ਮੰਗ।

ਦਸਮ ਗਰੰਥ ਵਿਚ ਇਕ 'ਸੱਦ' ਹੈ ਜਿਸ ਦੀਆਂ ਤਿੰਨ ਤੁਕਾਂ ਹਨ, ਹਰੇਕ ਤੁਕ ਵਿਚ ੨੮ ਮਾਤਰਾਂ ਹਨ ਅਤੇ ਪਹਿਲਾ ਬਿਸਰਾਮ ੧੭ ਉਪਰ ਤੇ ਦੂਜਾ ੧੨ ਉਪਰ ਹੈ, ਅਤੇ ਤੁਕ ਦੇ ਅਖੀਰ ਵਿਚ ਯਗਣ (ISS) ਹੈ—

'ਸੁਣ ਕੇ ਸੱਦ ਮਾਹੀ ਦਾ ਮੇਹੀ. ਪਾਣੀ ਘਾਹ ਮੁਤੋਨੇ।
ਕਿਸ ਹੀ ਨਾਲ ਨ ਰਲੀਆਂ ਕਾਈ, ਕਾਰੀ ਸ਼ੌਕ ਪਯੋਨੇ।
ਗਯਾ ਫਰਾਕ ਮਿੱਤ ਮਾਹੀ, ਤਾਹੀਂ ਸ਼ੁਕਰ ਕਿਤੋਨੇ।

## ੬. ਘੋੜੀਆਂ

ਘੋੜੀਆਂ ਖੁਸ਼ੀ ਦੇ ਗੀਤ ਹੁੰਦੇ ਹਨ ਜਿਹੜੇ ਪਹਿਲਾਂ ਮੁੰਡੇ ਦੇ ਵਿਆਹ ਵੇਲੇ ਘਰ ਅਤੇ ਫਿਰ ਜੰਞ ਚਾੜ੍ਹਨ ਵੇਲੇ ਗਾਏ ਜਾਂਦੇ ਹਨ। ਮੁੰਡੇ ਦੇ ਵਿਆਹ ਦੇ ਦਿਨ ਤੋਂ ਕੁਝ ਦਿਨ ਪਹਿਲਾਂ ਵਿਆਹ ਵਾਲੇ ਘਰ ਗੁਆਢਣਾਂ ਨੂੰ ਸੱਦ ਕੇ ਰਾਤ ਵੇਲੇ ਗਾਉਣ ਬਿਠਾਇਆ ਜਾਂਦਾ ਹੈ। ਉਸ ਸਮੇਂ ਉਹ ਘੋੜੀਆਂ ਗਾਉਂਦੀਆਂ ਹਨ। ਰੋਜ਼ ਹੀ ਰਾਤ ਨੂੰ ਘੋੜੀਆਂ ਗਾਈਆਂ ਜਾਂਦੀਆਂ ਹਨ। ਫਿਰ ਜਦ ਜੰਞ ਚੜ੍ਹਦੀ ਹੈ ਤਾਂ ਵੀ ਘੋੜੀਆਂ ਗਾਈਆਂ ਜਾਂਦੀਆਂ ਹਨ। ਇਨ੍ਹਾਂ ਦੀਆਂ ਵੰਨਗੀਆਂ ਹੇਠਾਂ ਦਿੱਤੀਆਂ ਹਨ :—

੧. 'ਕਿੰਨ ਮੰਗੀ ਘੋੜੀ, ਕਿੰਨ ਮੰਗਾਈ,
ਕਿੰਨ ਸੁਦਾਗਰ ਆਂਣੀਆਂ।
ਵੀਰ ਮੰਗੀ ਘੋੜੀ, ਬਾਪ ਮੰਗਾਈ,
ਚਾਚੇ ਸੁਦਾਗਰ ਆਣੀਆਂ ?
ਆਣ ਬੱਧੀ ਘੋੜੀ ਬਾਬਲੇ ਦੇ ਵਿਹੜੇ,
ਚੰਚਲ . ਲੱਗੀਆਂ ਭੈਣਾਂ।
ਕੀ ਲੱਖ ਘੋੜੀ ਦਾ ਮੁਲ ਵੇ ਵੀਰਾ,
ਕੀ ਲੱਖ ਤੇਜਣ ਆਣੀਆਂ।
ਕੀ ਲੱਖ ਘੋੜੀ ਦਾ ਮੁੱਲ ਨੀ ਬੀਬੀ,
ਤਰੇ ਲੱਖ ਤੇਜਣ ਆਣੀਆਂ।

ਆਪਣੇ ਆਪ ਨੂੰ ਰਾਜ ਬਹਾਈਏ,
ਤਖ਼ਤ ਪੋਸ਼ ਬਹਾਈਏ ਜੇ ਘਰ ਲਿਆਓ ਬੰਨੀਆਂ।
ਆਪਣੀ ਮਾਉਂ ਨੂੰ ਰਾਜ ਬਹਾਈਏ,
ਰਤੇ ਪੀੜ੍ਹੇ ਬਹਾਈਏ. ਜੇ ਘਰ ਲਿਆਓ ਬੰਨੀਆਂ।
ਆਪਣੀ ਭੈਣ ਦਾ ਲਗਣ ਗਣਾਈਏ,
ਜੇ ਘਰ ਲਿਆਓ ਬੰਨੀਆਂ।
ਛੋੜ ਛੋੜ ਵਾਂਗ ਮੇਰੇ ਮਾਂ ਪਿਉ ਜਾਈਏ,
ਮੈਂ ਪੰਧ ਜਾਣਾ ਦੂਰੇ।
ਤੈਨੂੰ ਤਾਂ ਚਾਉ ਏ ਬੰਨੀ ਦਾ ਵੀਰਾ,
ਮੇਰੇ ਮਾ ਪਿਓ ਜਾਇਆ ਮੈਨੂੰ ਤਾਂ ਚਾ ਹੈ ਤੇਰਾ।

੨. ਨਿੱਕੀ ਨਿੱਕੀ ਬੂੰਦੀ ਵੇ ਨਿਕਿਆ ਮੀਂਹ ਵਰ੍ਹੇ,
ਵੇ ਨਿੱਕਿਆ, ਮਾਂ ਵੇ ਸੁਹਾਗਣ ਤੇਰੇ ਸਗਣ ਕਰੇ।
ਮਾਂ ਵੇ ਸੁਹਾਗਣ ਤੇਰੇ ਸਗਣ ਕਰੇ.
ਵੇ ਨਿਕਿਆ; ਦੰਮਾਂ ਦੀ ਬੋਰੀ ਤੇਰਾ ਬਾਪ ਫੜੇ।
ਨੀਲੀ ਤੇ ਘੋੜੀ ਮੇਰਾ ਨਿਕੜਾ ਚੜੇ,
ਵੇ ਨਿਕਿਆ, ਭੈਣ ਸਭਾਰਾਈ ਤੇਰੀ ਵਾਗ ਫੜੇ।
ਭੈਣ ਸਭਰਾਈ ਤੇਰੀ ਵਾਗ ਫੜੇ।
ਵੇ ਨਿਕਿਆ, ਪੀਲੀ ਪੀਲੀ ਦਾਲ ਤੇਰੀ ਘੋੜੀ, ਚਰੇ।
ਭਾਬੋ ਸੁਹਾਗਣ ਤੈਨੂੰ ਸੁਰਮਾ ਪਾਵੇ,
ਵੇ ਨਿਕਿਆ ਭਾਈਆਂ ਦੀ ਜੋੜੀ ਤੇਰੇ ਨਾਲ ਚੜ੍ਹੇ।

ਸ੍ਰੀ ਗੁਰੂ ਗਰੰਥ ਸਾਹਿਬ ਵਿਚ ਗੁਰੂ ਰਾਮ ਦਾਸ ਜੀ ਦੀ ਵਡਹੰਸ ਰਾਗ ਵਿਚ ਰਚੀ ਹੋਈ ਘੋੜੀਆਂ ਨਾਂ ਦੀ ਬਾਣੀ ਹੈ। ਉਸ ਵਿਚ ਮਨੁੱਖੀ ਦੇਹ ਨੂੰ ਘੋੜੀ ਅਤੇ ਆਤਮਾ ਨੂੰ ਉਸ ਦਾ ਸਵਾਰ ਦਸਿਆ ਗਿਆ ਹੈ ਅਤੇ ਸਤਿਗੁਰ ਪਾਸ ਪਰਮਾਤਮਾ ਦੇ ਮਿਲਾਪ ਲਈ ਬੇਨਤੀ ਕੀਤੀ ਗਈ ਤੇ ਦਾਤਾਂ ਮੰਗੀਆਂ ਗਈਆਂ ਹਨ, ਅਤੇ ਪਰਲੋਕ ਵਿਚ ਸਥਾਪਤੀ ਦਾ ਉਪਦੇਸ਼ ਦਿਤਾ ਹੈ, ਜਿਵੇਂ—

ਦੇਹ ਘੋੜੀ ਜੀ ਜਿਤ ਹਰਿ ਪਾਇਆ ਰਾਮ।
ਮਿਲ ਕੇ ਸਤਿਗੁਰ ਜੀ ਮੰਗਲ ਗਾਇਆ ਰਾਮ।
ਹਰਿ ਗਾਇ ਮੰਗਲੁ ਰਾਮਨਾਮਾ ਹਰਿ ਸੇਵ ਸੇਵਕ ਸੇਵਕੀ।
ਪ੍ਰਭੂ ਜਾਇ ਪਾਵੈ ਰੰਗ ਮਹਲੀ ਹਾਰ ਰੰਗੁ ਮਾਣੇ ਰੰਗ ਕੀ।
ਗੁਣ ਰਾਮ ਗਾਏ ਮਨ ਸੁਭਾਈ,

ਹਰਿ ਗੁਰਮਤੀ ਮਨਿ ਧਿਆਇਆ
ਜਨ ਨਾਨਕ ਹਰਿ ਕਿਰਪਾ ਧਾਰੀ,
ਦੇਹ ਘੋੜੀ ਚੜਿ ਹਰਿ ਪਾਇਆ

## ੨. ਸਿੱਠਣੀਆਂ ਤੇ ਸਿੱਠਾਂ

ਗਾਲੀ ਤੇ ਮਖੌਲ ਦੇ ਗੀਤਾਂ ਨੂੰ ਸਿੱਠਣੀਆਂ ਆਖਦੇ ਹਨ। ਵਿਆਹ ਦੇ ਸਮੇਂ ਗਾਲੀਆਂ ਨਾਲ ਰਲਾ ਕੇ ਜਿਹੜੇ ਗੀਤ ਤੀਵੀਆਂ ਗਾਉਂਦੀਆਂ ਹਨ, ਉਨ੍ਹਾਂ ਨੂੰ ਸਿੱਠਣੀਆਂ ਕਹਿੰਦੇ ਹਨ ਇਨ੍ਹਾਂ ਵਿਚ ਗੰਦ ਮੰਦ ਵੀ ਬਥੇਰਾ ਹੁੰਦਾ ਹੈ। ਮਖੌਲ ਵੀ, ਭੰਡਣੀ ਵੀ ਅਤੇ ਤਾਹਨੇ ਮਿਹਣੇ ਵੀ। ਸਾਊ ਘਰਾਂ ਵਿਚ ਜਿਹੜੀਆਂ ਸਿੱਠਣੀਆਂ ਦਿੱਤੀਆਂ ਜਾਂਦੀਆਂ ਹਨ ਉਹ ਗੰਦ ਮੰਦ ਤੋਂ ਤਾਂ ਸਾਫ ਹੁੰਦੀਆਂ ਹਨ, ਪਰ ਅਗਲੇ ਧਿਰ ਦੀ ਗਤ ਉਹ ਵੀ ਬੁਰੀ ਬਣਾਉਂਦੀਆਂ ਹਨ। ਸਿੱਠਣੀਆਂ ਖਾਸ ਖਾਸ ਮੌਕਿਆਂ ਤੇ ਧਿਰਾਂ ਲਈ ਵੱਖ ਵੱਖ ਹੁੰਦੀਆਂ ਹਨ।

੧. ਮੇਲ ਵਿਚ ਜੁੜੀਆਂ ਨਾਨਕੀਆਂ ਤੇ ਦਾਦਕੀਆਂ ਦੇ ਆਪੋ ਵਿਚ ਸਿੱਠਣੀਆਂ ਮੈਚ ਹੁੰਦੇ ਹਨ। ਦੋਵੇਂ ਟੋਲੀਆਂ ਆਹਮੋ-ਸਾਹਮਣੇ ਬਹਿ ਜਾਂਦੀਆਂ ਹਨ ਅਤੇ ਇਕ ਦੂਈ ਨੂੰ ਖੂਬ ਪੁਣਦੀਆਂ ਹਨ। ਵਿਆਹ ਵਾਲੇ ਮੁੰਡੇ (ਕੁੜੀ) ਦਾ ਨਾਂ ਲੈ ਲੈ ਕੇ ਕਹਿੰਦੀਆਂ ਹਨ 'ਤੇਰੀਆਂ ਨਾਨਕੀਆਂ (ਦਾਦਕੀਆਂ) ਐਹੋ ਜਹੀਆਂ ਹਨ ਤੇ ਔਹੋ ਜਿਹੀਆਂ ਹਨ ਜਿਵੇਂ 'ਜੀਤੋ' ਨਾਂ ਦੀ ਕੁੜੀ ਦੇ ਵਿਆਹ ਵਿਚ ਦਾਦਕੀਆਂ ਇਉਂ ਕਹਿੰਦੀਆਂ ਹਨ :—

"ਅਸੀਂ ਹਾਜਰ ਖੜੀਆਂ ਨੀ, ਜੀਤੋ ਤੇਰੀਆਂ 'ਦਾਦਕੀਆਂ'।
ਸਭੇ ਉਧਲ ਗਈਆਂ ਨੀ, ਜੀਤੋ ਤੇਰੀਆਂ 'ਨਾਨਕੀਆਂ।
ਉਹ ਚੋਰਾਂ ਦੇ ਗਈਆਂ ਨੀ, ਜੀਤੋ ਤੇਰੀਆਂ 'ਨਾਨਕੀਆਂ'।
ਉਨ੍ਹਾਂ ਖਾਧੇ ਮੰਡੇ, ਤੇ ਜੰਮੇ ਸੰਢੇ,
ਉਹ ਖਰਾਸੀਂ ਜੁੱਪੀਆਂ ਨੀ ਜੀਤੋ...
ਉਨ੍ਹਾਂ ਖਾਧੀਆਂ ਖਿੱਲਾਂ, ਤੇ ਜੰਮੀਆਂ ਇੱਲਾਂ,
ਅਕਾਸੀ ਭੌਂਦੀਆਂ ਨੀਂ, ਜੀਤੋ...

ਇਸੇ ਤਰ੍ਹਾਂ ਆਪੋ ਵਿਚ ਗਾਲ੍ਹਾਂ ਦੇ ਲੈ ਕੇ ਖੁਸ਼ ਹੁੰਦੀਆਂ ਹਨ।

੩. ਜੰਞ ਦੇ ਢੁਕਾ ਮਗਰੋਂ ਕੁੜੀ ਵਾਲੇ ਘਰ ਦੀਆਂ ਜ਼ਨਾਨੀਆਂ ਲਾੜੇ ਨੂੰ, ਲਾੜੇ ਦੇ ਪਿਓ ਨੂੰ ਤੇ ਜਾਂਞੀਆਂ ਨੂੰ ਸਿੱਠਣੀਆਂ ਦੇਂਦੀਆਂ ਹਨ। ਉਨ੍ਹਾਂ ਦੀ ਵੰਨਗੀ ਹੇਠਾਂ ਦੇਂਦੇ ਹਾਂ :—

"ਸਾਜਣ ਸਾਡੇ ਜੀ ਤੁਸੀਂ ਆਇਓ ਉੱਚੇ ਉੱਚੇ,
ਜੀ ਤੁਸੀਂ ਉੱਚੇ ਉੱਚੇ।

ਘੋੜਾ ਨਹੀਂ ਲੱਭਦਾ, ਖੱਚਰ ਨਹੀਂ ਲਭਦੀ ਤਾਂ
ਮਾਰੋ ਪਲਾਕੀ ਕੁੱਤੇ ਉਤੇ !
ਜੀ ਤੁਸੀਂ ਉੱਚੇ ਉੱਚੇ, ਸਾਡੇ ਸਾਜਣ...
"ਸਾਡੇ ਤੇ ਵਿਹੜੇ ਮੁੱਢ ਮਕਈ ਦਾ,
ਦਾਣੇ ਤਾਂ ਮੰਗਦਾ ਉੱਧਲ ਗਈ ਦਾ
ਭੱਠੀ ਤਪਾਉਣੀ ਧਈ, ਨਿਲੱਜਿਉ,
ਲੱਜ ਤੁਹਾਨੂੰ ਨਹੀਂ,
ਅਸਾਂ ਤਾਂ ਸੁਣਿਆ ਮੁੰਡਾ ਪੜ੍ਹਦਾ ਏ ਫ਼ਾਰਸੀ,
ਢੱਈ ਵੇ ਲਾੜਿਆ ਤੁਸਾਂ ਸੋਨੇ ਦੀ ਆਰਸੀ,
ਉਹ ਆਰਸੀ ਤਾਂ ਨਿਕਲੀ ਪੁਰਾਣੀ,
ਸਾਡੀ ਬੀਬੀ ਦੇ ਪਸੰਦ ਨਹੀਂ ਆਣੀ
ਇਹ ਗੱਲ ਬਣਦੀ ਨਹੀਂ ਨਿਲੱਜਿਉ ਲੱਜ...।"

ਜੰਞ ਰੋਟੀ ਖਾਣ ਬਹਿੰਦੀ ਹੈ ਤਾਂ ਬਚਨ ਹੁੰਦੇ ਹਨ :—

'ਭੱਲੇ ਪੱਕੇ ਪਕੌੜੇ ਪੱਕੇ, ਭੱਲੇ ਪੱਕੇ ਮਾਹਾਂ ਦੇ,
ਜਿੰਨੇ ਜਾਂਞੀ ਖਾਣ ਬੈਠੇ ਸੱਭੇ ਪੁੱਤ ਮਲਾਹਾਂ ਦੇ
ਭੱਲੇ ਪੱਕੇ ਪਕੌੜੇ ਪੱਕੇ ਭੱਲੇ ਪੱਕੇ ਮੋਠਾਂ ਦੇ,
ਜਿੰਨੇ ਜਾਂਞੀ ਖਾਣ ਬੈਠੇ ਸੱਭੇ ਪੁੱਤ ਬਲੋਚਾਂ ਦੇ।
"ਥੋੜ੍ਹਾ ਥੋੜ੍ਹਾ ਖਾਇਓ ਵੇ ਜਾਞੀਓ,
ਗਲੀਆਂ ਨ ਤਰਕਾਇਓ ਵੇ।"

੩. ਸਹੁਰੇ ਘਰ ਸਾਲੀ ਸਾਲੇ ਆਦਿ ਦੇ ਵਿਆਹ ਗਏ ਮੁੰਡੇ ਨੂੰ ਵੀ ਰਜ ਰਜ ਕੇ ਸਿੱਠਣੀਆਂ ਦੇ ਕੇ ਪੀਪੂ ਕੀਤਾ ਜਾਂਦਾ ਹੈ। ਵੰਨਗੀ ਹੇਠਾਂ ਦਿੱਤੀ ਹੈ :—

"ਵੇ...ਸਿੰਹਾਂ ਜੁੜ ਜਾ ਮੰਜੀ ਨਾਲ,
ਮੰਜੀ ਤੇਰੀ ਕੀ ਲੱਗਦੀ ?

ਬੀਬੀ ਕੀਕਣ ਜੁੜਾਂ ਮੈਂ ਮੰਜੀ ਦੇ ਨਾਲ,
ਮੰਜੀ ਮੇਰੀ ਮਾਂ ਲਗਦੀ।

ਵੇ...ਰਾਮਾ, ਜੁੜ ਜਾ ਮੰਜੇ ਦੇ ਨਾਲ,
ਮੰਜਾ ਤੇਰਾ ਕੀ ਲਗਦਾ ?

ਬੀਬੀ ਕੀਕਰ ਜੁੜਾਂ ਮੈਂ ਮੰਜੇ ਨਾਲ,
ਮੰਜਾ ਮੇਰਾ ਪਿਉ ਲੱਗਦਾ।"

## ਸਿੱਠ

ਪੰਜਾਬੀ ਵਿਚ ਕੁਝ ਅਜਿਹੇ ਛੰਦ ਵੀ ਮਿਲਦੇ ਹਨ ਜਿਨ੍ਹਾਂ ਵਿਚ ਕਿਸੇ ਬੰਦੇ, ਬਰਾਦਰੀ, ਜਾਤ, ਪਿੰਡ ਜਾਂ ਇਲਾਕੇ ਆਦਿ ਦੇ ਗੁਣ ਔਗੁਣ ਦਸੇ ਹੁੰਦੇ ਹਨ। ਇਨ੍ਹਾਂ ਨੂੰ 'ਸਿੱਠਾਂ' ਆਖਦੇ ਹਨ। ਜਿਵੇਂ—

੧. 'ਖਤਰੀ ਪੁਤਰੰਗ, ਕਿਸੇ ਨ ਮਿਤਰੰਗ'।
'ਪਹਾੜੀਏ ਮਿੱਤ ਕਿਸ ਕੇ, ਭੱਤ ਖਾਧਾ ਤੇ ਖਿਸਕੇ।'

੩. ਕੁਕੜ, ਕਾਂ, ਕੰਬੋ, ਕਬੀਲਾ ਪਾਲਦਾ।
ਜੱਟ ਸੰਢਾ, ਸੰਸਾਰ, ਕਬੀਲਾ ਗਾਲਦਾ।'

੪. ਰੋੜਾ ਭਲਾ ਨਾ ਚੌਧਰੀ, ਹਾਕਮ ਭਲਾ ਨਾ ਜੱਟ।
ਖਤਰੀ ਭਲਾ ਨਾ ਮੰਗਤਾ, ਦਾਤਾ ਭਲਾ ਨਾ ਭੱਟ।

੫. ਪਿੰਡਾਂ ਵਿਚੋਂ ਪਿੰਡ ਸੁਣੀਂਦਾ, ਪਿੰਡ ਸੁਣੀਂਦਾ ਜੋੜੇ।
ਉਸ ਪਿੰਡ ਦੇ ਲੋਕ ਅਨੋਖੇ, ਬਾਹਰੋਂ ਮਿੱਠੇ ਅੰਦਰੋਂ ਕੌੜੇ।
ਰਾਹ ਜਾਂਦਿਆਂ ਘੇਰ ਖਲੋਂਦੇ, ਪੱਲੇ ਝਾੜਨ ਦਿਨ ਦਿਹੋੜੇ।
ਉਨ੍ਹਾਂ ਦੇ ਵਸ ਪਿਆ ਜੇ ਕੋਈ, ਆਸ ਨਹੀਂ ਮੁੜ ਬਹੁੜੇ।
ਭੁਲ ਕੇ ਵੀ ਤੂੰ ਜਾਵੀਂ ਨਾ ਉਧਰ, ਬੰਨ੍ਹਿਆ ਮਰਸੈਂ ਰੋੜੇ।

੬. ਨਾ ਦੇਈਂ ਬਾਬਲ ਢਲੇ[1]।
ਸਿਰ ਪੀੜ ਕਲੇਜਾ ਹੱਲੇ।
ਬਾਹਵਾਂ ਰਹੀਆਂ ਚੱਕੀ।
ਤੇ ਲੱਤਾਂ ਰਹੀਆਂ ਢੱਕੀ।
ਦੋ ਨੈਣ ਵੰਞਾਏ ਰੋ ਰੋ।
ਸਿਰ ਖੂਥਾ ਪਾਣੀ ਢੋ ਢੋ।

## ੮ ਅਲਾਹਣੀ

ਅਲਾਹੁਣੀ ਦਾ ਅਰਥ ਹੈ ਸਲਾਹੁਤ ਜਾਂ ਉਸਤਤ ਦਾ ਗੀਤ, ਉਹ ਗੀਤ ਜਿਸ ਵਿਚ ਕਿਸੇ ਦੇ ਗੁਣ ਗਾਏ ਜਾਣ। ਆਮ ਵਰਤੋਂ ਵਿਚ ਅਲਾਹਣੀ ਅਜਿਹੇ ਗੀਤ ਨੂੰ ਆਖਦੇ ਹਨ ਜਿਸ ਵਿਚ ਮਰ ਗਏ ਪਰਾਣੀ ਨੂੰ ਸੰਬੋਧਨ ਕਰ ਕੇ ਉਸ ਦੇ ਗੁਣਾਂ ਤੇ ਜੀਵਨ-ਕੰਮਾਂ ਦਾ ਜਿਕਰ ਕੀਤਾ ਜਾਂਦਾ ਹੈ। ਜਦ ਜ਼ਨਾਨੀਆਂ ਕਿਸੇ ਮਰ ਗਏ ਦੇ ਸਿਆਪੇ ਲਈ

---

1. ਢੱਲਾ ਰਾਵਲ ਪਿੰਡੀ (ਪਾਕਿਸਤਾਨ) ਦੇ ਜ਼ਿਲੇ ਵਿਚ ਇਕ ਪਿੰਡ ਹੈ। ਇਹ ਸਿੱਠ ਉਸ ਪਿੰਡ ਬਾਰੇ ਹੋਈ ਹੈ।

ਇਕੱਠੀਆਂ ਹੁੰਦੀਆਂ ਹਨ, ਤਾਂ ਵਿਚਕਾਰ ਨਾਇਣ ਜਾਂ ਮਿਰਾਸਣ ਬਹਿ ਜਾਂਦੀ ਹੈ ਤੇ ਉਦਾਲੇ ਸਿਆਪਾ ਕਰਨ ਵਾਲੀਆਂ ਗੋਲ ਘੇਰੇ ਵਿਚ ਖੜੋ ਜਾਂਦੀਆਂ ਹਨ। ਸਿਆਪੇ ਦੀ ਨਾਇਣ ਪਹਿਲਾਂ ਉਹ ਬੋਲ ਚੁਕਦੀ ਹੈ ਜਿਹੜਾ ਅਲਾਹਣੀ ਦੀ ਧਾਰਨਾ ਹੁੰਦਾ ਹੈ ਅਤੇ ਜਿਸ ਨੂੰ ਬਾਕੀ ਦੀਆਂ ਨੇ ਕਹਿਣਾ ਹੁੰਦਾ ਹੈ। ਦੋ ਚਾਰ ਵੇਰ ਇਹ ਟੱਪਾ ਕਹਿ ਲੈਣ ਮਗਰੋਂ ਨਾਇਣ ਮਰ ਗਏ ਦੀ ਸਲਾਹੁਤ ਵਾਲਾ ਟੱਪਾ ਬੋਲਦੀ ਹੈ ਅਤੇ ਬਾਕੀ ਦੀਆਂ ਤੀਵੀਆਂ ਉਹ ਧਾਰਨਾ ਵਾਲਾ ਟੱਪਾ ਗਾਉਂਦੀਆਂ ਹਨ ਅਤੇ ਨਾਲ ਨਾਲ ਪੱਟਾਂ, ਛਾਤੀ, ਗੱਲ੍ਹਾਂ ਆਦਿ ਤੇ ਹੱਥ ਮਾਰ ਕੇ ਤਾਲ ਵੀ ਪੂਰਦੀਆਂ ਹਨ। ਸਾਰੀਆਂ ਦੇ ਹੱਥ ਮਿਥੀਆਂ ਥਾਵਾਂ ਉਤੇ ਐਨ ਇਕੱਠੇ ਵੱਜਦੇ ਹਨ ਅਤੇ ਗੀਤ ਦੀ ਸੁਰ ਵੀ ਮਿਲਦੀ ਹੈ। ਇਸ ਤਰ੍ਹਾਂ ਦਿਲਾਂ ਵਿਚ ਖੁਭ ਜਾਣ ਵਾਲੀ ਸੁਰ ਤੇ ਢੰਗ ਨਾਲ ਸਦੀਵੀ ਵਿਛੋੜਾ ਦੇ ਚੁਕੇ ਸਜਣ ਸੱਜਣੀ ਦੀ ਸ਼ਲਾਘਾ ਦਾ ਗੀਤ ਗਾਇਆ ਜਾਂਦਾ ਹੈ। ਵੰਨਗੀ ਹੇਠਾਂ ਦਿੱਤੀ ਹੈ—

੧. ਮਰਦ ਦੀ ਅਲਾਹਣੀ—

ਵੇ ਤੂੰ ਕਾਹਨੂੰ ਮੋਇਓਂ।'
'ਹਾਇਆ, ਵੇ ਤੂੰ ਕਾਹਨੂੰ ਮੋਇਓਂ!
'ਸੁੰਦਰ ਸ਼ੈਲ ਜਵਾਨਾ, ਵੇ ਤੂੰ......'
'ਹਾਇਆ ਵੇ......।

'ਪਰ੍ਹੇ ਦਿਆਂ ਪਰਧਾਨਾ, ਵੇ ਤੂੰ...
ਹਾਇਆ, ਵੇ,...

'ਨੀਲੀ ਬੱਕੀ ਦੇ ਅਸਵਾਰਾ, ਵੇ ਤੂੰ......
ਹਾਇਆ, ਵੇ... ...।'

'ਵੇ ਤੂੰ ਮਾਂ ਨੂੰ ਕਰ ਗਿਓਂ ਅੰਨ੍ਹੀ, ਵੇ ਤੂੰ......
'ਹਾਇਆ, ਵੇ...'

'ਤੇਰੇ ਭਾਈ ਮਾਰਨ ਧਾਹੀਂ, ਵੇ ਤੂੰ...'
'ਹਾਇਆ, ਵੇ...

'ਭਰਾ ਮਰਦੇ ਟੁੱਟਦੀਆਂ ਬਾਹੀਂ, ਵੇ ਤੂੰ...'
'ਹਾਇਆ; ਵੇ...

'ਤੇਰੀਆਂ ਨੌਂ ਨੌਂ ਸੋ ਦੀਆਂ ਜੋਗਾਂ ਵੇ ਤੂੰ...'
'ਹਾਇਆ ਵੇ...

'ਪਿੰਡ ਪਿੰਡ ਤੇਰੀਆਂ ਧਾਂਕਾਂ, ਵੇ ਤੂੰ...
'ਹਾਇਆ ਵੇ......

੨. ਤੀਵੀਂ ਦੀ ਅਲਾਹਣੀ—

'ਹਾਇ ਹਾਇ ਧੀਏ ਮੋਰਨੀਏ !
'ਤੇਰੀ ਚੰਨਣ ਵਰਗੀ ਦੇਹੀ, ਧੀਏ ਮੋਰਨੀਏ !'
ਹਾਇ ਹਾਇ ਧੀਏ ਮੋਰਨੀਏ ।
'ਤੇਰੀ ਤੋਰ ਹੰਸਾ ਜੇਹੀ, ਧੀਏ...
ਗੱਲ ਕਰਦੀਓਂ ਕਿਰਦੇ ਮੋਤੀ, ਧੀਏ...
ਹਾਇ...
ਅੱਤ ਮਿੱਠ ਤੇਰਾ ਸੁਭਾ; ਧੀਏ...
ਹਾਇ...
ਤੈਨੂੰ ਰੋਂਦੇ ਤੇਰੇ ਭਰਾ, ਧੀਏ......
ਹਾਇ...
'ਤੈਨੂੰ ਤ੍ਰਿੰਞਣ ਤੇਰੇ ਉਡੀਕਣ ਧੀਏ...
ਹਾਇ ..
'ਭਤੀਏ ਤੇਰੇ ਵਿਲਕਣ, ਧੀਏ...
ਹਾਇ...

ਇਸ ਤਰ੍ਹਾਂ ਚੋਖਾ ਚਿਰ ਸਿਆਪਾ ਕਰ ਚੁਕਦੀਆਂ ਹਨ ਤਾਂ ਕਹਿੰਦੀਆਂ ਹਨ :—

ਨ ਮਰੀਂ ਨੀਂ ਮਾਂ ਦੀਏ,
ਨੀਂ ਤੇਰੀ ਸੂਈ ਕਸੀਦੇ ।

ਗੁਰੂ ਨਾਨਕ ਦੇਵ ਜੀ ਦੀ ਵਡਹੰਸ ਰਾਗ ਵਿਚ ਰਚੀ ਹੋਈ ਸਿਖਿਆ ਭਰੀ 'ਅਲਾਹਣੀਆਂ' ਨਾਂ ਦੀ ਬਾਣੀ ਸ੍ਰੀ ਗੁਰੂ ਗਰੰਥ ਸਾਹਿਬ ਵਿਚ ਆਉਂਦੀ ਹੈ । ਇਸ ਵਿਚ ਸਰੀਰ ਤੇ ਜੀਵਨ ਆਤਮਾ ਦੇ ਵਿਛੋੜੇ ਦਾ ਵਰਣਨ ਕੀਤਾ ਹੈ ਅਤੇ ਰੋਣ ਤੋਂ ਵਰਜਿਆ ਹੈ। ਇਸ ਦੀ ਪਹਿਲੀ ਪਉੜੀ ਤੇ ਇਕ ਹੋਰ ਹੇਠਾਂ ਦੇਂਦੇ ਹਾਂ—

ਧੰਨ ਸਿਰੰਦਾ ਸਚਾ ਪਾਤਿਸਾਹੁ
ਜਿਨਿ ਜਗੁ ਧੰਧੈ ਲਾਇਆ ।
ਮੁਹਲਤਿ ਪੁੰਨੀ ਪਾਈ ਭਰੀ
ਜਾਨੀਅੜਾ ਘਤਿ ਚਲਾਇਆ ।
ਜਾਨੀ ਘਤਿ ਚਲਾਇਆ
ਲਿਖਿਆ ਆਇਆ ਰੁੰਨੇ ਵੀਰ ਸਬਾਏ ।
ਕਾਇਆਂ ਹੰਸ ਥੀਆ ਵੇਛੋੜਾ
ਜਾਂ ਦਿਨ ਪੁੰਨੇ ਮੇਰੀ ਮਾਏ ।

ਜੇਹਾ ਲਿਖਿਆ ਤੇਹਾ ਪਾਇਆ
ਜੇਹਾ ਪੁਰਬ ਕਮਾਇਆ ।
ਧੰਨ ਸਿਰੰਦਾ ਸਚਾ ਪਾਤਿਸਾਹੁ
ਜਿਨਿ ਜਗੁ ਧੰਧੈ ਲਾਇਆ ।

---

ਮਰਣੁ ਮੁਣਸ਼ਾ ਸੂਰਿਆ
ਹਕ ਹੈ ਜੋ ਹੋਇ ਮਰਨ ਪਰਵਾਣੋ ।
ਸੂਰੇ ਸੇਈ ਆਗੈ ਆਖੀਅਹਿ
ਦਰਗਹਿ ਪਾਵਿਹਿ ਸਾਚਾ ਮਾਣੋ
ਦਰਗਾਹ ਮਾਣ ਪਾਵਹਿ
ਪਤਿ ਸਿਉ ਜਾਵਹਿ ਆਗੈ ਦੂਖ ਨਾ ਲਾਗੈ ।
ਕਰ ਏਕੁ ਧਿਆਵਹਿ ਤਾਂ ਫਲ ਪਾਵਹਿ
ਜਿਤ ਸੇਵਿਐ ਭਉ ਭਾਗੋ ।
ਊਚਾ ਨਹੀਂ ਕਹਿਣਾ ,ਮਨ ਮਹਿ ਰਹਿਣਾ
ਆਪੇ ਜਾਣੇ ਜਾਣੋ ।
ਮਰਣ ਮੁਣਸਾ ਸੂਰਿਆ ਹਕ ਹੈ
ਜੋ ਹੋਇ ਮਰਨਿ ਪਰਵਾਣੋ ।

## ੯. ਗਜ਼ਲ

'ਗ਼ਜ਼ਲ' ਅਰਬੀ ਬੋਲੀ ਦਾ ਸ਼ਬਦ ਹੈ ਜਿਸਦਾ ਅਰਥ ਹੈ 'ਇਸਤਰੀਆਂ ਨਾਲ ਗੱਲਾਂ ਭਾਵ, 'ਪ੍ਰੇਮ ਭਰੀਆਂ ਗੱਲਾਂ, ਪ੍ਰੇਮ-ਪੂਰਤਿ ਕਵਿਤਾ' । ਗਜ਼ਲ ਉਦ੍ਦੂ ਫ਼ਾਰਸੀ ਦਾ ਛੰਦ ਹੈ ਜਿਸ ਦਿਨ ਸੁੰਦਰਤਾ, ਇਸ਼ਕ; ਪ੍ਰੀਤਮ ਦੇ ਵਿਛੋੜੇ ਤੇ ਮਿਲਾਪ; ਪਿਆਰ ਦੀ ਤਾਂਘ ਤੇ ਸਿੱਕ ਤੇ ਤੜਫ਼ਣੀ ਆਦਿ ਡੂੰਘੇ ਵਲਵਲਿਆਂ ਦਾ ਸਿੰਗਾਰ-ਰਸ ਸਾਹਿਤ ਵਰਣਨ ਹੁੰਦਾ ਹੈ। ਇਸ ਦੇ ਤੋਲ ਹੁੰਦੇ ਹਨ। ਗਜ਼ਲ ਦੇ ਘੱਟ ਤੋਂ ਘੱਟ ਪੰਜ ਤੇ ਵੱਧ ਤੋਂ ਵੱਧ ੧੭ ਦੋ ਤੁਕੇ ਬੈਂਤ ਹੁੰਦੇ ਹਨ । ਇਸ ਦੇ ਪਹਿਲੇ ਬੈਂਤ ਜਾਂ ਦੋ-ਤੁਕੇ ਨੂੰ 'ਮਤਲਾ' ਆਖਦੇ ਹਨ, ਅਖੀਰਲੇ ਨੂੰ (ਜਿਸ ਵਿਚ ਕਵੀ ਦਾ ਓਪ-ਨਾਂ ਜਾਂ ਤਖੱਲਸ ਹੁੰਦਾ ਹੈ) 'ਮਕਤਾ' ਅਤੇ ਸਭ ਤੋਂ ਵਧੀਆ ਬੈਂਤ ਨੂੰ 'ਸ਼ਾਹ ਬੈਂਤ ਆਖਦੇ ਹਨ ।

ਗ਼ਜ਼ਲ ਦੇ ਮਤਲੇ (ਪਹਿਲੀਆਂ ਦੋ'ਹ ਤੁਕਾਂ) ਦਾ ਤੁਕਾਂਤੀ ਮੇਲ ਹੁੰਦਾ ਹੈ । ਮਗਰਲੀਆਂ ਤੁਕਾਂ ਵਿਚੋਂ ਜਿਸਤ ਤੁਕਾਂ (ਚੌਥੀ, ਛੇਵੀਂ, ਅਠਵੀਂ) ਦਾ; ਅਰਥਾਤ ਹਰੇਕ ਦੋ-ਤੁਕੇ ਬੈਂਤ ਦੀ ਦੂਜੀ ਤੁਕ ਦਾ, ਤੁਕਾਂਤ ਮਤਲੇ ਨਾਲ ਮਿਲਦਾ ਹੈ ।

ਅਜੋਕੇ ਕਵੀਆਂ ਵਿਚੋਂ 'ਚਾਤ੍ਰਿਕ ਜੀ' ਨੇ ਚੋਖੀਆਂ ਗ਼ਜ਼ਲਾਂ ਲਿਖੀਆਂ ਹਨ। ਵੰਨਗੀ ਹੇਠਾਂ ਦਿੰਦੇ ਹਾਂ—

੧. ਦਿਲਾ ਕੁਝ ਹੋਸ਼ ਕਰ ਮਾਹੀ,
ਦੁਹਾਈਆਂ ਨਾ ਮਚਾਇਆ ਕਰ।
ਨ ਸੜ ਸੜ ਜਾਨ ਲੂਹਿਆ ਕਰ,
ਨ ਰੋ ਰੋ ਜੀ ਖਪਾਇਆ ਕਰ।
ਬੜੇ ਬੇ-ਤਰਸ ਪੱਥਰ-ਦਿੱਲ,
ਬੜੇ ਡਾਢੇ ਬੜੇ ਖੋਟੇ।
ਇਨ੍ਹਾਂ ਦੇ ਪਾਸ ਜਾ ਕੇ
ਨ ਝਿੜਕਾਂ ਰੋਜ਼ ਖ਼ਾਇਆ ਕਰ।
ਜਿਨ੍ਹਾਂ ਦੀਆਂ ਅੱਖੀਆਂ ਵਿਚ,
ਦੀਦ ਕੁਦਰਤ ਨੇ ਨਹੀਂ ਪਾਈ।
ਉਨ੍ਹਾਂ ਦੇ ਸਾਹਮਣੇ ਬਹਿ ਬਹਿ,
ਨ ਕੱਢ ਕੱਢ ਦਿਲ ਵਿਖਾਇਆ ਕਰ।

੨. 'ਕੀ ਪੁਆੜੇ ਪਾ ਲਏ ? ਦੁਨੀਆਂ ਤੇ ਚਾਤ੍ਰਿਕ ਆਣਕੇ,
ਕੰਡਿਆਂ ਵਿਚ ਫਸ ਗਈ ਜਿੰਦੜੀ ਬਗੀਚਾ ਜਾਣਕੇ।
ਬਾਲਪਨ ਦੇ ਚਾਰ ਦਿਨ ਲੰਘੇ ਸੁਖਾਲੇ ਸਨ ਜ਼ਰਾ
ਛੱਟ ਐਸੀ ਆ ਪਈ, ਫਿਰ ਯਾਦ ਆਏ ਨਾਨਕੇ।
ਪੇਟ ਦਾ ਝੁਲਕਾ, ਸੁਖਾਂ ਦੀ ਭਾਲ, ਜੱਗ ਦੇ ਜੋੜ-ਤੋੜ;
ਪੈ ਗਏ ਅਨਗਿਣਤ ਬੰਨ੍ਹਣ ਇਹ ਤੰਬੂ ਤਾਣ ਕੇ।
ਜਾਨ ਫ਼ਿਕਰਾਂ, ਹੱਡ ਟੱਬਰ, ਦੋਸਤਾਂ ਨੇ ਬੋਟੀਆਂ,
ਤੋੜ ਖਾਧਾ ਸਾਰਿਆਂ, ਕੂਲਾ ਸ਼ਿਕਾਰ ਪਛਾਣ ਕੇ।

੩. ਆ ਦਿਲਾ, ਹੋਸ਼ ਕਰੀਂ ! ਨਿਹੁੰ ਨ ਲਗਾਵੀਂ ਵੇਖੀਂ।
ਇਸ਼ਕ ਦੇ ਪੇਚ ਬੁਰੇ, ਜੀ ਨ ਫ਼ਸਾਈਂ, ਵੇਖੀਂ।
ਤੂੰ ਹੈਂ ਅਣਜਾਣ ਜਿਹਾ, ਲੋਕ ਬੜੇ ਵਲ-ਛਲੀਏ;
ਖੋਟੇ ਬਾਜ਼ਾਰ ਕਿਤੇ, ਭਰਮ ਨ ਜ਼ਾਈਂ ਵੇਖੀਂ।
ਰੁੜ੍ਹ ਗਏ ਤਾਰੂ ਬੜੇ, ਵਹਿਣ ਕੁਵੱਲੇ ਪੈ ਕੇ,
ਸੁਕਦੀ ਇਸ਼ਕ ਦੀ ਨਦੀ ਪੈਰ ਬਚਾਈਂ ਵੇਖੀਂ !
ਤੈਨੂੰ ਵਾਦੀ ਹੈ, ਵੇਖ ਕੇ ਵਿਛ ਜਾਵਣ ਦੀ,
'ਚਾਤ੍ਰਿਕ' ਵਾਂਗ ਕਿਤੇ ਧੋਖਾ ਨ ਖਾਈ, ਵੇਖੀਂ।'

# ੧੦. ਵਾਰ

ਵਾਰ ਇਕ ਬੀਰ ਰਸ ਵਾਲੀ ਕਵਿਤਾ ਹੈ ਜਿਸ ਵਿਚ ਕਿਸੇ ਯੋਧੇ ਦੀ ਬਹਾਦਰੀ ਦਾ ਜੱਸ ਗਾਇਆ ਹੁੰਦਾ ਹੈ। ਯੁਧ ਵਰਨਣ ਤੇ ਜੱਸ ਤੋਂ ਬਿਨਾਂ ਵਾਰ ਨੂੰ ਨਿਰੋਲ ਜੱਸ ਦੇ ਅਰਥਾਂ ਵਿਚ ਵੀ ਲਿਆ ਗਿਆ ਹੈ ਅਤੇ ਅਜਿਹੀਆਂ ਵਾਰਾਂ ਪਰਮਾਤਮਾ ਦਾ ਜੱਸ ਕਰਨ ਲਈ ਲਿਖੀਆਂ ਗਈਆਂ ਹਨ। ਇਨ੍ਹਾਂ ਧਾਰਮਿਕ ਵਾਰਾਂ ਵਿਚ ਵੀ ਧਰਮ ਨਾਇਕ ਪਰਮਾਤਮਾ ਦਾ ਜੱਸ ਗਾਇਆ ਹੈ, ਗੁਰਮੁਖ ਤੇ ਮਨਮੁਖ, ਸੱਚ ਤੇ ਝੂਠ, ਨੇਕੀ ਤੇ ਬਦੀ ਦੇ ਜੁੱਧ ਨੂੰ ਰੂਪਮਾਨ ਕੀਤਾ ਗਿਆ ਹੈ, ਅਤੇ ਇਨਸਾਨ ਨੂੰ ਜੀਵਨ-ਜੁਧ ਵਿਚ ਡਟ ਕੇ ਬਹਾਦਰੀ ਵਿਖਾਉਣ ਲਈ ਪਰੇਰਨਾ ਹੁੰਦੀ ਹੈ।

ਵਾਰਾਂ ਦਾ ਪਰਮਾਣੀਕ ਛੰਦ 'ਨਿਸ਼ਾਨੀ ਨੂੰ ਹੀ ਮੰਨਿਆ ਗਿਆ ਹੈ, ਜਿਸ ਵਿਚ ੨੩ ਮਾਤਰਾਂ, ੧੪+੯ ਉਤੇ ਬਿਸਰਾਮ. ਅਖੀਰ ਵਿਚ ਦੋ ਗੁਰੂ ਹੁੰਦੇ ਹਨ। ਵਾਰਾਂ ਦੀਆਂ ਤੁਕਾਂ ਤੇ ਮਾਤਰਾਂ ਦੀ ਗਿਣਤੀ ਪਉੜੀ ਦੀ ਵਖਰੀ ਵਖਰੀ ਵੀ ਹੋ ਸਕਦੀ ਹੈ ਅਤੇ ਇਕੋ ਤਰ੍ਹਾਂ ਦੀ ਵੀ। ਭਾਈ ਗੁਰਦਾਸ ਨੇ ਆਪਣੀਆਂ ਵਾਰਾਂ ਵਿਚ ਵਾਰਾਂ ਦੇ ਪਰਮਾਣੀਕ ਰੂਪ ਨਿਸ਼ਾਨੀ ਨੂੰ ਵੀ ਵਰਤਿਆ ਹੈ। ਬੀਰ-ਰਸ ਨੂੰ ਚਮਕਾਉਣ ਲਈ ਕਈ ਵਾਰੀ ਪਉੜੀ ਦੀ ਅਖੀਰਲੀ ਤੁਕ ਨੂੰ ਅੱਧੀ ਰਖਿਆ ਜਾਂਦਾ ਹੈ ਅਤੇ ਕਈ ਵਾਰੀ ਅਖੀਰਲੀ ਤੁਕ ਹਰ ਪਉੜੀ ਵਿਚ ਲਿਆਂਦੀ ਜਾਂਦੀ ਹੈ। 'ਨਿਸ਼ਾਨੀ' ਤੋਂ ਬਿਨਾਂ 'ਸਿਰਖਡੀ' ਛੰਦ ਵੀ ਬੀਰ-ਰਸ ਦੀ ਲਹਿਰ ਪੈਦਾ ਕਰਨ ਲਈ ਵਾਰ ਵਿਚ ਵਰਤਿਆ ਜਾਂਦਾ ਹੈ। ਗੁਰੂ ਗੋਬਿੰਦ ਸਿੰਘ ਜੀ ਤੇ ਨਜਾਬਤ ਕਵੀ ਨੇ ਆਪਣੀਆਂ ਵਾਰਾਂ ਵਿਚ ਸਿਰਖੰਡੀ ਛੰਦ ਵਰਤਿਆ।

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਪਰਮਾਤਮਾ ਦੇ ਜੱਸ ਦੀਆਂ ੧੧ ਵਾਰਾਂ ਹਨ, ਜਿਹੜੀਆਂ ਪੌੜੀ ਛੰਦਾਂ ਨਾਲ ਸਲੋਕ ਮਲਾਕੇ ਲਿਖੀਆਂ ਗਈਆਂ ਹਨ।

ਹਰਣਾਂ—

੧. ਉਹ ਜੁੱਟ ਪਏ ਦੋਵੇਂ ਸੂਰਮੇ, ਰਣ ਅੱਗੇ ਹਾਰੇ।
ਉਹ ਮਾਰਨ ਸੱਟ ਵਦਾਣ ਵਾਂਗ, ਹੋ ਪੱਬਾਂ ਭਾਰੇ।
ਕਰ ਝਰ ਕੜਕ ਕੜਕ ਝੜਕ ਢਾਲੀਂ ਬਲਖਾਰੇ।
ਹੱਥੀਂ ਰਹੀਆਂ ਗੱਡੀਆਂ, ਉੱਡ ਗਏ ਕਿਨਾਰੇ।
ਫਲ ਢਾਲਾਂ ਦੇ ਲੜ ਪਏ, ਕਹੁ ਕਿਤ ਨਿਹਾਰੇ।
ਜਿਉਂ ਆਤਸ਼ਬਾਜ਼ਾਂ ਫੂਕੀਆਂ, ਫੁਲਝੜੀ ਅਨਾਰੇ।'

(ਨਜਾਬਤ ਦੀ ਵਾਰ—ਨਾਦਰ ਸ਼ਾਹ)

੨. 'ਮਾਤਾ ਕੌਰਾਂ ਆਹਿ ਜੋ ਮਾਰੀ, ਛੁਟੇ ਨੀਰ ਪਰਨਾਲੇ।
ਨ ਰਹਿਸੀ ਖਾਨ ਬਹਾਦਰ ਵੇ, ਨ ਰਹਿਣ ਅਦਾਲਤ ਵਾਲੇ।

ਕਾਜ਼ੀ ਮੁੱਲਾਂ ਦੋਜ਼ਖ ਪਉਸਣ ਆਤਸ਼ ਪਿੰਡਾਂ ਜਾਲੇ
ਵੇ ਕੁੱਛ ਨਹੀਂ ਦੋਸ਼ ਹਕੀਕਤ ਨੂੰ, ਸਮਰ ਜਾਸਣ ਮਾਰਨ ਵਾਲੇ।'

(ਅਗਰਾ, ਵਾਰ ਹਕੀਕਤ ਰਾਇ)

3. ਗੱਜਣ ਮਹਾਂ ਸਿੰਘ ਦੇ, ਮੈਦਾਨੀ ਘੋੜੇ।
ਲਸ਼ਕਰ ਫੌਜਾਂ ਉਸ ਨੇ ਸੰਜੋਹਾਂ ਜੋੜੇ।
ਆਕੀ ਕੋਈ ਨ ਛੱਡਿਆ, ਉਸ ਸੱਭੇ ਤੋੜੇ।
ਫਤਹ ਹੋਵੇ ਅਜ਼ਗੈਬ ਦੀ, ਉਹ ਜਿਤ ਵਲ ਦੌੜੇ।
ਜੇਹਾ ਕੋਈ ਨ ਜੰਮਿਆਂ, ਮੂੰਹ ਉਸਦਾ ਮੋੜੇ।
ਪਰ ਧੰਨ ਚੱਠਾ ਜੰਮਣ ਹਾਰੀਏ, ਮਾਂ ਜੰਮੇ ਥੋੜੇ।
ਉਸ ਦੇ ਜੇਹੇ ਆਦਮੀ ਘੱਟ ਲਭਸਣ ਲੋੜੇ।'

(ਪੀਰ ਮੁਹੰਮਦ, ਚੱਠਿਆ ਦੀ ਵਾਰ)

4. ਵਣ ਵਿਚ ਫਲੈ ਵਣਾਸਪਤ, ਬਹੁ ਰਸ ਸੁਗੰਧ ਸੁਹੰਦੇ।
ਅੰਬ ਸਦਾ ਫਲ ਸੋਹਣੇ, ਆੜੂ ਸੇਬ ਅਨਾਰ ਫਲੰਦੇ।
ਦਾਖ ਬਿਜਉਰੀ ਜਾਮਣੂੰ, ਖਿਰਣੀ ਤੂਤ, ਖਜੂਰ ਅਨੰਦੇ।
ਪੀਲੂੰ, ਪੇਂਝੂੰ ਬੇਰ, ਬਹੁ ਕੇਲੇ ਤੇ ਅਖਰੋਟ ਬਣੰਦੇ।
ਮੂਲ ਨ ਭਾਵਣ ਅੱਕ-ਟਿੱਡ, ਅੰਮ੍ਰਿਤ ਫਲ ਤਜਅੱਕ ਵਸੰਦੇ।
ਜੇ ਥਣ ਜੋਕ ਲਵਾਈਐ, ਦੁੱਧ ਨਾ ਪੀਐ, ਲੋਹੂ ਗੰਦੇ।
ਸਾਧ ਸੰਗਤ ਗੁਰੂ ਸ਼ਬਦ ਸੁਣ,
ਗਣਤੀ ਅੰਦਰ ਝਾਖ ਝਖੰਦੇ।
ਕਪਟ ਸਨੇਹ ਨ ਥੇਹ ਚੜੰਦੇ।

(ਭਾਈ ਗੁਰਦਾਸ)

5. ਅੱਖੀਂ ਵੇਖ ਨ ਰੱਜੀਆਂ, ਬਹੁ ਰੰਗ ਤਮਾਸ਼ੇ।
ਉਸਤਤਿ ਨਿੰਦਾ ਕੰਨ ਸੁਣ, ਰੋਵਣ ਤੇ ਹਾਸੇ।
ਖਾਂਦੀ ਜੀਭ ਨ ਰੱਜੀਆਂ, ਕਰ ਭੋਗ ਬਿਲਾਸੇ।
ਨੱਕ ਨ ਰੱਜਿਆ ਵਾਸ ਲੈ, ਦੁਰਗੰਧ ਸਵਾਸੇ।
ਰੱਜ ਨਾ ਕੋਈ ਜੀਵਿਆ, ਕੂੜੇ ਭਰਵਾਸੇ।
ਪੀਰ ਮੁਰੀਦਾਂ ਪਿਰਹੜੀ, ਸਚੀ ਰਹਿਰਾਸੇ।

(ਭਾਈ ਗੁਰਦਾਸ)

6. ਦੋਹੀਂ ਦਲੀਂ ਮੁਕਾਬਲਾ, ਰਣ ਸੂਰੇ ਗੜ੍ਹਕਣ।
ਚੜ੍ਹ ਤੋੜਾਂ ਗੱਡੀ ਢੁਕੀਆਂ, ਲੱਖ ਸੰਗਲ ਖੜਕਣ।
ਉਹ ਦਾਰੂ ਖਾਂਦੀਆਂ ਕੋਹਲੀ, ਮਦ ਗੱਲੋਂ ਰੜਕਣ।

ਜਿਉਂ ਝੰਬੇ ਮਾਰੇ ਪੰਖਣੂੰ ਵਿਚ ਬਾਗ਼ਾਂ ਦੇ ਫੜਕਣ।
ਉਹ ਦਾਗ਼ ਪਤੀਲੇ ਛੱਡੀਆਂ; ਵਾਂਗ ਬੱਦਲ ਕੜਕਣ।
ਜਿਉਂ ਦਰ ਖੁਲ੍ਹੇ ਦੋਜ਼ਕਾਂ, ਮੂੰਹ ਭਾਹੀਂ ਭੜਕਣ।
(ਬੰਬੀਹਾ ਬੋਲ)

ਚੰਡੀ ਦੀ ਵਾਰ' ਵਿਚੋਂ ਵੰਨਗੀਆਂ ਸਿਰਖੰਡੀ ਛੰਦ ਹੇਠਾਂ ਦਿੱਤੀਆਂ ਹਨ, ਉਥੋਂ ਵੇਖੋ।

## ੧੧. ਪਉੜੀ (ਪੌੜੀ)

ਪਉੜੀ ਜਾਂ ਪੌੜੀ ਦਾ ਅਰਥ ਹੈ 'ਪੈਰ ਰੱਖਣ ਦੀ ਥਾਂ, ਲਕੜੀ ਇੱਟਾਂ ਆਦਿ ਦੀ ਅਜਿਹੀ ਬਣਤਰ ਜਿਸ ਦੇ ਡੰਡਿਆਂ ਜਾਂ ਪੌੜਿਆਂ ਉਪਰ ਵਾਰੀ ਵਾਰੀ ਪੈਰ ਧਰਕੇ ਕੋਠੇ ਆਦਿ ਉਪਰ ਚੜ੍ਹੀਦਾ ਹੈ। ਸਾਰੀ ਸ਼ੈ ਨੂੰ ਵੀ ਪਉੜੀ ਜਾਂ ਪੌੜੀ ਕਹਿੰਦੇ ਹਨ ਅਤੇ ਉਸ ਦੇ ਹਰੇਕ ਡੰਡੇ ਜਾਂ ਪੌੜੇ (ਪਾਏ) ਨੂੰ ਵੀ ਪੌੜੀ ਹੀ ਕਿਹਾ ਜਾਂਦਾ ਹੈ। ਜਿਸ ਤਰ੍ਹਾਂ ਪੌੜੀ ਦੇ ਡੰਡੇ ਪਾਏ ਇਕ ਇਕ ਕਰਕੇ ਨਿਸ਼ਾਨੇ ਵਲ ਲੈ ਜਾਂਦੇ ਹਨ, ਇਸੇ ਤਰ੍ਹਾਂ ਜਿਸ ਕਵਿਤਾ ਵਿਚ ਖਿਆਲ ਨੂੰ ਲੜੀਵਾਰ ਬਿਆਨ ਕੀਤਾ ਹੋਵੇ, ਉਸ ਦੇ ਹਰੇਕ ਬੰਦ ਨੂੰ ਪਉੜੀ (ਪੌੜੀ) ਕਿਹਾ ਜਾਂਦਾ ਹੈ।

ਪਉੜੀ ਵਿਸ਼ੇਸ਼ ਕਰਕੇ ਜੁੱਧਾਂ ਦੀਆਂ ਵਾਰਾਂ ਵਿਚ ਵਰਤੀ ਜਾਂਦੀ ਹੈ। ਢਾਡੀ ਜੁੱਧ ਦਾ ਪਰਸੰਗ ਵਾਰਤਿਕ ਵਿਚ ਸੁਣਾ ਕੇ ਉਸ ਦਾ ਪੌੜੀ ਛੰਦ ਵਿਚ ਲੈ ਤਾਲ ਨਾਲ ਤੇ ਢੱਡ ਸਾਰੰਗੀ ਦੀ ਸਹਾਇਤਾ ਨਾਲ ਗਾ ਕੇ ਪ੍ਰਸੰਗ ਸਮਾਪਤ ਕਰਦੇ ਹਨ।

ਸ੍ਰੀ ਗੁਰੂ ਗ੍ਰੰਥ ਸਾਹਿਬ ਦੀਆਂ ਵਾਰਾਂ ਵਿਚ ਅਨੇਕਾਂ ਛੰਦਾਂ ਨੂੰ ਪਉੜੀ ਦਾ ਸਿਰਲੇਖ ਦਿਤਾ ਗਿਆ ਹੈ। ਭਾਈ ਗੁਰਦਾਸ ਦੀਆਂ ਵਾਰਾਂ ਦੇ ਪਦ ਵੀ ਪਉੜੀ ਨਾਂ ਨਾਲ ਹੀ ਪਰਸਿੱਧ ਹਨ। ਜਪੁਜੀ ਸਾਹਿਬ ਅਨੰਦ ਸਾਹਿਬ, ਬਾਵਨ ਅੱਖਰੀ ਆਦਿ ਬਾਣੀਆਂ ਦੇ ਹਰੇਕ ਬੰਦ ਨੂੰ ਪਉੜੀ ਹੀ ਕਿਹਾ ਜਾਂਦਾ ਹੈ। ਇਨ੍ਹਾਂ ਸਭ ਬਾਣੀਆਂ ਵਿਚ ਭਾਵ ਨੂੰ ਲੜੀਵਾਰ ਦਸਿਆ ਗਿਆ ਹੈ ਅਤੇ ਖਿਆਲ ਦੀ ਉਸਾਰੀ ਤਰਤੀਬ ਸਿਰ ਕੀਤੀ ਹੈ। ਸੁਖਮਨੀ ਸਾਹਿਬ ਦੀਆਂ ੨੪ ਅਸ਼ਟਪਦੀਆਂ ਹਨ ਅਤੇ ਹਰੇਕ ਅਸ਼ਟਪਦੀ ਵਿਚ ਅੱਠ ਪਉੜੀਆਂ ਹਨ।

ਪਉੜੀ ਦੇ ਘੱਟੋ ਘੱਟ ਤੀਹ ਸਰੂਪ ਹਨ।

ਉਦਾਹਰਣ—

੧. ਤੀਰਥਿ ਨਾਵਾ ਜੇ ਤਿਸੁ ਭਾਵਾ,
ਵਿਣੁ ਭਾਣੇ ਕਿ ਨਾਇ ਕਰੀ।
ਜੇਤੀ ਸਿਰਠਿ ਉਪਾਈ ਵੇਖਾ
ਵਿਣੁ ਕਰਮਾ ਕਿ ਮਿਲੈ ਲਈ।

ਮਤਿ ਵਿਚ ਰਤਨ ਜਵਾਹਰ ਮਾਣਿਕ,
ਜੇ ਇਕ ਗੁਰ ਕੀ ਸਿਖ ਸੁਣੀ।
ਗੁਰਾ ਇਕ ਦੇਹਿ ਬੁਝਾਈ।
ਸਭਨਾ ਜੀਆ ਕਾ ਇਕੁ ਦਾਤਾ,
ਸੋ ਮੈ ਵਿਸਰਿ ਨ ਜਾਈ।

੨. 'ਸਰੀਰ ਮੇਰਿਆ ਇਸੁ ਜਗ ਮਹਿ ਆਇਕੈ।
ਕਿਆ ਤੁਧੁ ਕਰਮ ਕਮਾਇਆ।
ਕਿ ਕਰਮ ਕਮਾਇਆ ਤੁਧ ਸਰੀਰਾ,
ਜਾ ਤੂੰ ਜਗ ਮਹਿ ਆਇਆ।
ਜਿਨਿ ਹਰਿ ਤੇਰਾ ਰਚਨੁ ਰਚਿਆ,
ਸੋ ਹਰਿ ਮਨਿ ਨ ਵਸਾਇਆ।
ਗੁਰਪਰਸਾਦੀ ਹਰਿ ਮਨਿ ਵਸਿਆ,
ਪੂਰਬ ਲਿਖਿਆ ਪਾਇਆ।
ਕਹੈ ਨਾਨਕੁ ਏਹੁ ਸਰੀਰੁ ਪਰਵਾਣੁ ਹੋਆ,
ਜਿਨਿ ਸਤਿਗੁਰ ਸਿਉ ਚਿਤੁ ਲਾਇਆ ॥੯੫॥

(ਆਨੰਦ ਸਾਹਿਬ)

੩. ਦੱਦਾ ਦਾਤਾ ਏਕ ਹੈ ਕਉ ਦੇਵਨਹਾਰ।
ਦੇਦੇ ਤੋਟਿ ਨ ਆਵਈ ਅਗਨਤ ਭਰੇ ਭੰਡਾਰ।
ਦੈਨਹਾਰੁ ਸਦ ਜੀਵਨ ਹਾਰਾ।
ਮਨ ਮੂਰਖ ਕਿਉ ਤਾਹਿ ਬਿਸਾਰਾ।
ਦੋਸੁ ਨਹੀਂ ਕਾਹੂ ਕਉ ਮੀਤਾ।
ਮਾਇਆ ਮੋਹ ਬੰਧ, ਪ੍ਰਭ ਕੀਤਾ।
ਦਰਦ ਨਿਵਾਰਹਿ ਜਾ ਕੇ ਆਪੇ।
ਨਾਨਕ ਤੇਤੇ ਗੁਰਮੁਖਿ ਧ੍ਰਾਪੇ ॥੩੪॥ (ਬਾਵਨ ਅੱਖਰੀ)

੪. 'ਕਪੜਹੁ ਰੂਪ ਸੁਹਾਵਣਾ, ਛਡਿ ਦੁਨੀਆਂ ਅੰਦਰਿ ਜਾਵਣਾ।
ਮੰਦ ਚੰਗਾ ਆਪਣਾ ਆਪੇ ਹੀ ਕੀਤਾ ਪਾਵਣਾ।
ਹੁਕਮ ਕੀਏ ਮਨਿ ਭਾਵਦੇ ਰਾਹਿ ਭੀੜੈ ਅਗੇ ਜਾਵਣਾ
ਨੰਗਾ ਦੋਜ਼ਕਿ ਚਾਲਿਆ ਤਾਂ ਦਿਸੈ ਖਰਾ ਡਰਾਵਣਾ।
ਕਰਿ ਅਉਗਣ ਪਛੋਤਾਵਣਾ ॥੧੪॥ (ਆਸਾ ਦੀ ਵਾਰ)

ਵਾਰਾਂ ਦੀਆਂ ਪਉੜੀਆਂ ਦੀਆਂ ਉਦਾਹਰਣਾਂ ਪਿੱਛੇ ਵੀ ਦਿਤੀਆਂ ਗਈਆਂ ਹਨ।

## ੧੨ ਸਲੋਕ

ਸਲੋਕ ਉਸ, ਆਮ ਤੌਰ ਤੇ ਛੋਟੇ ਜਿਹੇ, ਛੰਦ ਨੂੰ ਕਹਿੰਦੇ ਹਨ ਜਿਸ ਵਿਚ ਭਾਵ ਨੂੰ ਸੰਖੇਪ ਕੇ ਸੰਕੋਚ ਕੇ, ਦੱਸਿਆ ਹੁੰਦਾ ਹੈ। ਆਮ ਤੌਰ ਤੇ ਇਹ ਦੋਹਰੇ ਜਿਹਾ ਹੀ ਹੁੰਦਾ ਹੈ ਅਤੇ ਉਸ ਵਾਕਰ ਹੀ ਇਸ ਦੀਆਂ ਦੋ ਤੁਕਾਂ ਹੁੰਦੀਆਂ ਹਨ। ਪਰ ਕਈ ਵੇਰ ਇਸਦੀਆਂ ਦੋਂਹ ਤੋਂ ਵਧ ਤੁਕਾਂ ਵੀ ਹੁੰਦੀਆਂ ਹਨ। ਸਲੋਕ ਦੀਆਂ ਮਾਤਰਾਂ ਦੀ ਗਿਣਤੀ ਦੋਹਰੇ ਨਾਲੋਂ ਵੱਧ ਘੱਟ ਵੀ ਹੁੰਦੀ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬਾਂ ਦੇ ਰਚੇ ਸਲੋਕਾਂ ਤੋਂ ਬਿਨਾਂ ਭਗਤ ਕਬੀਰ ਜੀ ਤੇ ਬਾਬਾ ਫਰੀਦ ਜੀ ਦੇ ਸਲੋਕ ਵੀ ਹਨ। ਗੁਰੂ ਸਾਹਿਬਾਂ ਦੇ ਚੋਖੇ ਸਲੋਕ ਵਾਰਾਂ ਵਿਚ ਪਾਉੜੀਆਂ ਤੋਂ ਪਹਿਲਾਂ ਆਉਂਦੇ ਹਨ। ਗੁਰੂ ਅਰਜਨ ਦੇਵ ਜੀ ਦੀ ਰਚੀ ਬਾਣੀ ਸੁਖਮਨੀ ਸਾਹਿਬ ਵਿਚ ਹਰੇਕ ਅਸ਼ਟਪਦੀ ਤੋਂ ਪਹਿਲਾ ਸਲੋਕ ਆਉਂਦਾ ਹੈ। ਇਸ ਤੋਂ ਬਿਨਾਂ ਪਹਿਲੇ ਪੰਜਾਂ ਗੁਰੂ ਸਾਹਿਬਾਂ ਅਤੇ ਗੁਰੂ ਤੇਗ਼ ਬਹਾਦਰ ਜੀ ਦੇ ਵੱਖਰੇ ਸਲੋਕ ਵੀ ਹਨ।

ਉਦਾਹਰਣ—

੧. ਨਾਨਕ ਦੁਨੀਆਂ ਕੈਸੀ ਹੋਈ।
ਮਾਲਕੁ ਮਿਤੁ ਨ ਰਹਿਓ ਕੋਈ।
ਭਾਈ ਬੰਧੀ ਹੇਤ ਚੁਕਾਇਆ।
ਦੁਨੀਆਂ ਕਾਰਣਿ ਦੀਨੁ ਗਵਾਇਆ।

(ਗੁਰੂ ਨਾਨਕ ਦੇਵ)

੨. ਰਤੇ ਸੇਈ ਜਿ ਮੁਖ ਨ ਮੋੜੰਨ੍ਹਿ
ਜਿਨ੍ਹੀ ਸਿਞਾਤਾ ਸਾਂਈ।
ਝੜਿ ਝੜਿ ਪਵਦੇ ਕਚੇ ਬਿਰਹੀ,
ਜਿਨ੍ਹਾਂ ਕਾਰਿ ਨ ਆਈ।

(ਗੁਰੂ ਅਰਜਨ ਦੇਵ)

੩. 'ਭੈ ਕਾਹੂ ਕਉ ਦੇਤ ਨਹਿ, ਨਹਿ ਭੈ ਮਾਨਤ ਆਨਿ।
ਕਹੁ ਨਾਨਕ ਸੁਨ ਰੇ ਮਨਾ ਗਿਆਨੀ ਤਾਹਿ ਬਖਾਨ।

(ਗੁਰੂ ਤੇਗ ਬਹਾਦਰ)

੪. 'ਫਰੀਦਾ ਬੁਰੇ ਦਾ ਭਲਾ ਕਰਿ. ਗੁੱਸਾ ਮਨਿ ਨ ਹੰਢਾਇ।
ਦੇਹੀ ਰੋਗੁ ਨ ਲਗਈ ਪੱਲੇ ਸਭ ਕਿਛੁ ਪਾਇ।'

੫. 'ਫਰੀਦਾ ਮੈਂ ਭੋਲਾਵਾ ਪੱਗ ਦਾ ਮਤੁ ਮੈਲੀ ਹੋਇ ਜਾਇ।'
ਗਹਿਲਾ ਰੂਹ ਨਾ ਜਾਣਈ, ਸਿਰੇ ਭੀ ਮਿੱਟੀ ਖਾਇ।'

੬. 'ਕਬੀਰ ਕੋਠੇ ਮੰਡਪ ਹੇਤਿ ਕਰਿ ਕਾਹੇ ਮਰਹੁ ਸਵਾਰਿ।
ਕਾਰਜੁ ਸਾਢੇ ਤੀਨ ਹੱਥ, ਘਨੀ ਤ ਪਉਨੇ ਚਾਰਿ।'

੭. 'ਕਬੀਰ ਜਹਾ ਗਿਆਨੁ ਤਹ ਧਰਮ ਹੈ,
ਜਹਾ ਝੂਠ ਤਹ ਪਾਪ ।
ਜਹਾ ਲੋਭੁ ਤਹ ਕਾਲੁ ਹੈ, ਜਹਾ ਖਿਮਾ ਤਹ ਆਪਿ ।'

ਆਮ ਤੌਰ ਤੇ ਪੌੜੀਆਂ ਜਾਂ ਅਸ਼ਟਪਦੀਆਂ ਤੋਂ ਪਹਿਲਾਂ ਜਿਹੜੇ ਸਲੋਕ ਆਉਂਦੇ ਹਨ, ਉਨ੍ਹਾਂ ਵਿਚ ਪਉੜੀ ਆਦਿ ਦਾ ਸਮੁੱਚਾ ਭਾਵ ਦਿੱਤਾ ਹੁੰਦਾ ਹੈ ।

ਸੁਖਮਨੀ ਸਾਹਿਬ ਦਾ ਹਰੇਕ ਸਲੋਕ ਅਗਲੀ ਅਸ਼ਟਪਦੀ ਦਾ ਭਾਵ ਜਾਂ ਸਾਰ-ਅੰਸ਼ ਦਸਦਾ ਹੈ, ਜਿਵੇਂ—

'ਤਜਹੁ ਸਿਆਣਪ ਸੁਰਜਨਹੁ ਸਿਮਰਹੁ ਹਰਿ ਹਰਿ ਰਾਇ ।
ਏਕ ਆਸ ਹਰਿ ਮਨਿ ਰਖਹੁ, ਨਾਨਕ ਦੂਖੁ ਭਰਮੁ ਭਉ ਜਾਇ ।

ਇਸ ਸਲੋਕ ਦਾ ਉਪਦੇਸ਼ ਹੈ ਕਿ ਇਨਸਾਨ ਨੂੰ ਨਾ ਆਪਣੀ ਸਿਆਣਪ ਚਤੁਰਾਈ ਉਪਰ ਅਤੇ ਨਾ ਹੀ ਹੋਰਨਾਂ ਬੰਦਿਆਂ ਦੇ ਆਸਰੇ ਉਪਰ ਭਰੋਸਾ ਕਰਨਾ ਚਾਹੀਦਾ ਹੈ, ਸਗੋਂ ਕੇਵਲ ਪਰਮਾਤਮਾ ਉਪਰ ਹੀ ਆਸ ਭਰੋਸਾ ਰਖਣਾ ਚਾਹੀਦਾ ਹੈ। ਅਗਲੀ ਅਸ਼ਟਪਦੀ ਵਿਚ ਵੀ ਇਹੋ ਉਪਦੇਸ਼ ਵਿਸਥਾਰ ਨਾਲ ਦਿਤਾ ਗਿਆ ਹੈ। ਉਹ ਅਸ਼ਟਪਦੀ ਸ਼ੁਰੂ ਹੀ ਇਉਂ ਹੁੰਦੀ ਹੈ—

'ਮਨੁਖ ਕੀ ਟੇਕ ਬਿਰਥੀ ਸਭ ਜਾਨੁ
ਦੇਵਨ ਕਉ ਏਕੈ ਭਗਵਾਨੁ ।...
ਮਾਰੈ ਰਾਖੈ ਏਕੋ ਆਪਿ ।
ਮਾਨੁਖ ਕੈ ਕਿਛੁ ਨਾਹੀ ਹਾਥਿ ।...

ਇਸੇ ਤਰ੍ਹਾਂ ਜੈਤਸਰੀ ਦੀ ਵਾਰ ਵੀ ਪਉੜੀਆਂ ਤੋਂ ਪਹਿਲਾਂ ਜਿਹੜੇ ਸਲੋਕ ਆਉਂਦੇ ਹਨ ਉਨ੍ਹਾਂ ਵਿਚ ਉਹਨਾਂ ਪਉੜੀਆਂ ਦਾ ਸਮੁੱਚਾ ਭਾਵ ਸੰਖੇਪ ਕਰਕੇ ਦਿੱਤਾ ਜਿਵੇਂ—

ਸਲੋਕ—ਗ੍ਰਿਹ ਰਚਨਾ ਅਪਾਰੰ,
ਮਨਿ ਬਿਲਾਸ ਸੁਆਦੰ ਰਸਹ ।
ਕਦਾਂਚ ਨਹ ਸਿਮਰੰਤਿ ਨਾਨਕ
ਤੇ ਜੰਤ ਬਿਸਟਾ ਕ੍ਰਿਮਹਿ ॥੧॥
ਮੁਚੁ ਅਡੰਬਰੁ ਹਭੁ
ਕਿਹੁ ਮੰਝਿ ਮੁਹਬਤਿ ਨੇਹ ॥
ਸੋ ਸਾਂਈ ਜੈ ਵਿਸਰੈ
ਨਾਨਕ ਸੋ ਤਨੁ ਖੇਹ ॥੨॥

ਪਉੜੀ—ਸੁੰਦਰ ਸੇਜ ਅਨੇਕ ਸੁਖ ਰਸ ਭੋਗਣ ਪੂਰੇ ।
ਗ੍ਰਿਹ ਸੋਇਨ ਚੰਦਨ ਸੁਗੰਧ ਲਾਇ ਮੋਤੀ ਹੀਰੇ ।

ਮਨ ਇਛੇ ਸੁਖ ਮਾਣਦਾ ਕਿਛੁ ਨਾਹਿ ਵਿਸੂਰੇ ।
ਸੋ ਪ੍ਰਭੁ ਚਿਤਿ ਨ ਆਵਈ ਵਿਸਟਾ ਕੇ ਕੀਰੇ ।
ਬਿਨੁ ਹਰਿ ਨਾਮ ਨਾ ਸਾਂਤਿ ਹੋਇ
ਕਿਤੁ ਬਿਧਿ ਮਨ ਧੀਰੇ ॥੬॥

## ੧੩. ਚਉਬੋਲਾ

ਚਉਬੋਲਾ ਚਹੁੰ ਤੁਕਾਂ ਦਾ ਇਕ ਛੰਦ ਹੁੰਦਾ ਹੈ । ਇਸ ਦੇ ਕਈ ਰੂਪ ਹਨ । ਇਕ ਰੂਪ ਦੀ ਹਰੇਕ ਤੁਕ ਵਿਚ ੧੫ ਮਾਤਰਾਂ ਹੁੰਦੀਆਂ ਹਨ ਅਤੇ ਅਖੀਰ ਵਿਚ ਲਘੂ-ਗੁਰੂ ਹੁੰਦਾ ਹੈ । ਇਹ ਚੌਪਈ ਦਾ ਹੀ ਰੂਪ ਹੁੰਦਾ ਹੈ । ਚਉਬੋਲੇ ਦਾ ਦੂਜਾ ਰੂਪ ਕਿਸੇ ਵੀ ਪਰਕਾਰ ਦਾ ਉਹ ਛੰਦ ਹੈ ਜਿਸ ਦੀਆਂ ਚਹੁੰਆਂ ਤੁਕਾਂਤ ਵੱਖਰੇ ਵੱਖਰੇ ਹੋਣ । ਰਾਮਾਵਤਾਰ ਵਿਚਲੇ ਸਵੱਯੇ ਇਸ ਤਰ੍ਹਾਂ ਦੇ ਹਨ ਤੇ ਉਹਨਾਂ ਨੂੰ ਚਉਬੋਲੇ ਵੀ ਕਿਹਾ ਜਾਂਦਾ ਹੈ ।

ਚਉਬੋਲੇ ਦਾ ਤੀਜਾ ਲੱਛਣ ਇਹ ਹੈ ਕਿ ਉਸ ਵਿਚ ਚਾਰ ਬੋਲੀਆਂ ਵਰਤੀਆਂ ਹੋਈਆਂ ਹੋਣ । ਹੇਠਾਂ ਲਿਖੇ ਛੰਦ ਵਿਚ ਬ੍ਰਿਜ ਭਾਸ਼ਾ, ਮੁਲਤਾਨੀ, ਡਿੰਗਲ ਅਤੇ ਹਿੰਦੀ— ਚਾਰ ਬੋਲੀਆਂ ਵਰਤੀਆਂ ਗਈਆਂ ਹਨ—

'ਗਜੇ ਮਹਾਂ ਸੂਰ ਘੁੰਮੀ ਰਣੰ ਹੂਰ
ਭ੍ਰਮੀ ਨਭੰ ਪੂਰ ਬੇਖੰ ਅਨੂਪ ।
ਵਲੇ ਵਲੀ ਸਾਂਈ ਜੁਗਾਂ ਤਾਂਈਂ,
ਤੈਂਡੇ ਘੋਲੀਂ ਜਾਈਂ ਅਲਾਵੀ ਤੇ ਐਸੇ ।
ਲਗੋਂ ਲਾਰ ਲਾਰ ਥਾਨੇ ਬਰੋ ਰਾਜ ਮ੍ਹਾਨੇ,
ਕਹੋਂ ਔਰ ਕਾਂਨੇ ਹਠੀ ਛਾਡ ਬੇਸੋਂ ।
ਬਰੋਂ ਆਨ ਮੋਕੋ ਭਜੋਂ ਆਜ ਤੋ ਕੋ
ਚਲੋ ਦੇਵ ਲੋਕੇ ਤਜੋ ਬੇਗ ਲੰਕਾ ।'
(ਰਾਮਾਵਤਾਰ)

ਹੇਠ ਲਿਖੇ ਦੋ-ਤੁਕੇ ਛੰਦ ਵਿਚ ਪੰਜਾਬੀ, ਹਿੰਦੀ, ਫ਼ਾਰਸੀ ਤੇ ਅੰਗਰੇਜ਼ੀ ਚਹੁੰਆਂ ਬੋਲੀਆਂ ਦੇ ਸ਼ਬਦ ਵਰਤੇ ਹਨ, ਇਸ ਨੂੰ ਚਉਬੋਲਾ ਕਿਹਾ ਜਾਂਦਾ ਹੈ :...

ਬਿਰਛ ਹੇਠ ਨਸ਼ਿਸਤਾ ਬੂਦਮ,
ਏ ਬ੍ਰਿਕ ਜੂ ਆਈ ਘੂਕੇਂਦੀ ।
ਇਫ਼ ਆਈ ਹੈੱਡ ਪਰੇ ਨ ਕਰਦਾ,
ਮਸਤਕ ਮਾਹਿ ਠੁਕੇਂਦੀ ।

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸ੍ਰੀ ਗੁਰੂ ਅਰਜਨ ਦੇਵ ਦੇ ਰਚੇ ੧੧ ਚਉਬੋਲੇ ਹਨ ਜਿਹੜੇ ਚਹੁੰ ਪਰੇਮੀਆਂ— ਸੰਮਨ, ਮੂਸਨ, ਜਮਾਲ ਤੇ ਪਤੰਗ—ਨੂੰ ਮੁਖ ਰਖਕੇ ਰਚੇ ਗਏ ਹਨ। ਉਨ੍ਹਾਂ ਦਾ ਛੰਦ ਤਾਂ ਦੋਹਾ ਹੈ ਪਰ ਉਨ੍ਹਾਂ ਦਾ ਨਾਂ ਚਉਬੋਲਾ ਹੀ ਹੈ: ਜਿਵੇਂ—

ਮੂਸਨ ਮਸਕਰ ਪ੍ਰੇਮ ਕੀ ਰਹੀ ਜੁ ਅੰਬਹਿ ਛਾਇ।
ਬੀਧੇ ਬਾਂਧੇ ਕਮਲ ਮਹਿ ਭਵਰ ਰਹੇ ਲਪਟਾਇ।'

## ੧੪. ਅਸਟਪਦੀ

ਅਸਟਪਦੀ ਦਾ ਅਰਥ ਹੈ 'ਅੱਠਾਂ ਪਦਾਂ ਦਾ ਇੱਕਠ' ਹੁਣ 'ਪਦ' 'ਤੁਕ' ਨੂੰ ਵੀ ਕਹਿੰਦੇ ਹਨ ਅਤੇ 'ਸਮੁੱਚੇ ਛੰਦ' ਨੂੰ ਵੀ। ਇਸ ਕਰਕੇ ਅਸਟਪਦੀ ਤੋਂ ਭਾਵ ਇਕ ਤਾਂ ਅੱਠਾਂ ਤੁਕਾਂ ਵਾਲਾ ਛੰਦ ਹੈ ਅਤੇ ਦੂਜਾ ਅੱਠਾਂ ਛੰਦਾਂ ਵਾਲੀ ਕਵਿਤਾ। ਦੂਜੇ ਅਰਥਾਂ ਅਨੁਸਾਰ ਇਕੋ ਪਰਬੰਧ ਵਿਚ ਲਿਖੇ ਅੱਠਾਂ ਛੰਦਾਂ ਦੇ ਇਕੱਠ ਨੂੰ ਅਸਟਪਦੀ ਕਹਿੰਦੇ ਹਨ। ਜਾਂ ਇਉਂ ਕਹੋ ਕਿ ਜਿਸ ਕਵਿਤਾ ਵਿਚ ਖਿਆਲ ਨੂੰ ਅੱਠਾਂ ਪੌੜੀਆਂ ਵਿਚ ਦਸਿਆ ਗਿਆ ਹੋਵੇ ਉਹ ਅਸਟਪਦੀ ਹੁੰਦੀ ਹੈ। ਅਸਟਪਦੀਆਂ ਵਿਚ ਵਰਤਿਆ ਜਾਣ ਵਾਲਾ ਛੰਦ ਕਿਸੇ ਵੀ ਪ੍ਰਕਾਰ ਦਾ ਹੋ ਸਕਦਾ ਹੈ। ਸ੍ਰੀ ਗੁਰੂ ਗਰੰਥ ਸਾਹਿਬ ਵਿਚ ਅਨੇਕ ਛੰਦ ਅਸਟਪਦੀ ਸਿਰਲੇਖ ਹੇਠ ਆਉਂਦੇ ਹਨ। ਸ੍ਰੀ ਗੁਰੂ ਅਰਜਨ ਦੇਵ ਜੀ ਰਚਿਤ ਸੁਖਮਨੀ ਸਾਹਿਬ ਦੀਆਂ ੨੪ ਅਸਟਪਦੀਆਂ ਹਨ ਅਤੇ ਹਰੇਕ ਅਸਟਪਦੀ ਵਿਚ ਦਸ ਤੁਕਾਂ ਹਨ।

ਕਈ ਕਵੀਆਂ ਨੇ ਅੱਠਾਂ ਅੱਠਾਂ ਤੁਕਾਂ ਦੀਆਂ ਅਸਟਪਦੀਆਂ ਲਿਖੀਆਂ ਹਨ: ਜਿਵੇਂ—

੧. 'ਬੇ ਤਰਸ ਕਾਲ ਦੇ ਪਹੁੰਚੇ ਨੇ,
ਓੜਕ ਇਹ ਘੋਲ ਮੁਕਾ ਦਿੱਤਾ।
ਮਾਇਆ ਦੇ ਸੰਗ ਤੋੜ ਤਾੜ,
ਦੁਨੀਆ ਦਾ ਸਾਥ ਛੁੜਾ ਦਿੱਤਾ।
ਮੁੱਕ ਗਏ ਬਖੇੜੇ ਜੀਵਨ ਦੇ,
ਚੁੱਪ ਚਾਂ ਵਿਚ ਧੂਣੀ ਪਾ ਲੀਤੀ।
ਧਨ ਦੌਲਤ ਦੇ ਦੀਵਾਨੇ ਨੇ,
ਵਖਤਾਂ ਤੋਂ ਜਾਨ ਛੁੜਾ ਲੀਤੀ।
ਇਕ ਸ਼ਾਂਤ ਚਮਨ ਵਿਚ ਬੈਠੇ ਨੂੰ,
ਕੋਈ ਫਿਕਰ ਨਹੀਂ ਆਜ਼ਾਰ ਨਹੀਂ।
ਚਿੰਤਾਂ ਦੀਆਂ ਧੁੱਪਾਂ ਲੋਆ ਥੀਂ,
ਕੁਮਲਾਂਦੀ ਇਹ ਗੁਲਜ਼ਾਰ ਨਹੀਂ।
ਦੁਨੀਆਂ ਦੇ ਝਗੜੇ ਝਾਂਜੇ ਤੋਂ,
ਇਹ ਮੌਤ ਛੁੜਾ ਲੈ ਜਾਂਦੀ ਹੈ।

ਫਿਰ ਇਸ ਤੋਂ ਡਰ ਕੇ 'ਚਾਤ੍ਰਿਕ,'
ਕਿਉਂ ਤੇਰੀ ਜਾਨ ਘਬਰਾਂਦੀ ਹੈ।'

੨. ਛੱਡ ਪੁਆੜੇ ਦੁਨੀਆਂ ਵਾਲੇ।
ਫੜ ਲੈ ਹੁਣ ਤੂੰ ਰਾਹ ਨਿਰਾਲੇ।
ਕਿਉਂ ਕਰਨਾ ਏ ਘਾਲਾ ਮਾਲਾ।
ਲਾਹ ਦੇ ਤਸਬੀ, ਸੁੱਟ ਦੇ ਮਾਲਾ।
ਦਿਲ ਤੋਂ ਕੀਨੇ ਵੈਰ ਮੁਕਾ ਲੈ।
ਵਿਛੜੇ ਵੀਰ ਗਲੇ ਹੁਣ ਲਾ ਲੈ।
ਜੇ ਹਰ ਇਕ ਨੂੰ ਆਪਣਾ ਜਾਣੇਂ।
ਤਾਂ ਸੱਚਾ ਜੀਵਨ ਰਸ ਮਾਣੇਂ।

## ੧੫. ਬਿਸ਼ਨਪਦਾ

ਵਿਸ਼ਨੂੰ ਜਾਂ ਉਸਦੇ ਕਿਸੇ ਅਵਤਾਰ ਦੇ ਜੱਸ ਵਿਚ ਜਿਹੜਾ ਭਜਨ ਰਚਿਆ ਹੋਵੇ, ਉਸ ਨੂੰ ਬਿਸ਼ਨਪਦਾ ਆਖਦੇ ਹਨ। ਇਸਦੇ ਕਈ ਰੂਪ ਹਨ ਜਿਨ੍ਹਾਂ ਦੀਆਂ ਤੁਕਾਂ ਅਤੇ ਤੁਕਾਂ ਦੇ ਵਿਚਲੀਆਂ ਮਾਤਰਾਂ ਦੀ ਗਿਣਤੀ ਵੱਖੋ ਵੱਖਰੀ ਹੁੰਦੀ ਹੈ ਬਿਸ਼ਨਪਦੇ ਚਹੁੰ ਚਹੁੰ ਤੁਕਾਂ ਦੇ ਵੀ ਹੁੰਦੇ ਹਨ ਅਤੇ ਛਿਆਂ ਛਿਆਂ ਤੇ ਅੱਠਾਂ ਅੱਠਾਂ ਤੁਕਾਂ ਦੇ ਵੀ।

ਬਿਸਨਪਦੇ ਦੇ ਮੁੱਢ ਵਿਚ ਇਕ ਤੁਕ ਧਾਰਨਾ ਦੀ ਹੁੰਦੀ ਹੈ. ਅਤੇ ਮਗਰੋਂ ਹੋਰ ਤੁਕਾਂ ਹੁੰਦੀਆਂ ਹਨ। ਸੂਰਦਾਸ, ਮੀਰਾਂਬਾਈ, ਬ੍ਰਹਮਾਨੰਦ ਆਦਿਕ ਭਗਤਾਂ ਨੇ ਅਨੇਕਾਂ ਬਿਸ਼ਨਪਦੇ ਲਿਖੇ ਹਨ, ਜਿਵੇਂ—

੧. ਧਾਰਨਾ—'ਟੂਰ ਗਿਉਂ ਜਾਦੂ ਪਾ,
ਵੇ ਮੋਹਿਣਾ, ਟੂਰ ਗਿਉਂ...

ਕੁੰਜ ਗਲੀ ਵਿਚ ਲੱਭ ਲੱਭ ਹਾਰੀ,
ਪੈ ਗਿਉਂ ਕਿਹੜੇ ਰਾਹ ਵੇ ਮੋਹਿਣਾ...

ਬਹਿ ਰਿਹੋਂ ਘਰ ਕੁਬਜ਼ਾ ਦੇ ਜਾ ਕੇ,
ਸਾਨੂੰ ਗਿਆਨ ਸਿਖਾ, ਵੇ ਮੋਹਿਣਾ...

ਰਾਤ ਦਿਨੇ ਮੈਂ ਔਂਸੀਆਂ ਪਾਵਾਂ,
ਚਰਨੀ ਆਨ ਲਗਾ, ਵੇ ਮੋਹਿਣਾ...

ਮਨ ਮੰਦਰ ਵਿਚ ਜੋਤ ਜਗਾ ਕੇ,
ਦਿਲ ਦੇ ਭਰਮ ਮਿਟਾ, ਵੇ ਮੋਹਿਣਾ...

੨. ਪ੍ਰੇਮ ਨਗਰ ਤੋਂ ਮੈਂ ਆਈ,
ਵੇ ਮੈਂ ਭੁਲ ਗਈ, ਪ੍ਰੇਮ ਨਗਰ ਤੋਂ ਆਈ।

ਪ੍ਰੇਮ ਨਗਰ ਵਿਚ ਪ੍ਰੇਮੀ ਵਸਦੇ, ਨੇਮੀ ਦੀ ਬਾਤ ਨ ਕਾਈ।
ਪ੍ਰੇਮ ਨਗਰ ਦੀਆਂ ਗਲੀਆਂ ਭੀੜੀਆਂ ਦੇਂਦੀ ਮੈਂ ਦੁਹਾਈ।
ਬਿੰਦ੍ਰਾਬਨ ਦੀ ਕੁੰਜ ਗਲੀਆਂ ਵਿਚ ਗਿਰਧਰ ਰਾਸ ਮਚਾਈ।
'ਸੂਰਦਾਸ' ਪ੍ਰਭ ਤਉ ਦਰਸ਼ਨ ਨੂੰ ਚਰਨ ਕਮਲ ਬਲਿ ਜਾਈ।

ਭਾਵੇਂ ਅਸਲ ਵਿਚ ਬਿਸ਼ਨਪਦਾ ਵਿਸ਼ਨੂੰ ਜੀ ਜਾਂ ਉਸ ਦੇ ਕਿਸੇ ਅਵਤਾਰ ਦੀ ਉਸਤਤ ਵਿਚ ਲਿਖੇ ਭਜਨ ਨੂੰ ਹੀ ਕਹਿੰਦੇ ਹਨ, ਪਰ ਉਸਤਤੀ ਦੇ ਹੋਰ ਛੰਦਾਂ ਨੂੰ ਵੀ ਬਿਸ਼ਨਪਦਾ ਕਿਹਾ ਜਾਂਦਾ ਹੈ, ਜਿਵੇਂ—

ਦੇਗ ਤੇਗ ਕੋ ਧਨੀ ਖਾਲਸਾ, ਨਿਤ ਉਪਕਾਰ ਕਰੈ।
ਸਰਣਾਗਤ ਕੀ ਬਾਂਹ ਗਹੈ ਦ੍ਰਿੜ, ਦਾਰਿਦ ਦੁੱਖ ਹਰੈ।
ਧੀਰ ਵੀਰ ਗੰਭੀਰ ਸਰਵਪ੍ਰਿਜ, ਕਾਹੂੰ ਤੇ ਨ ਡਰੈ।
ਹਰਿ ਦ੍ਰਿਜੇਸ਼ ਅਰ ਸਤਗੁਰ ਸੁਤ ਕੀ, ਰਜ ਲੈ ਸੀਸ ਧਰੇ।

## ੧੬. ਕਾਫ਼ੀ

ਕਾਫ਼ੀ ਦਾ ਅਸਲੀ ਅਰਥ ਹੈ ਅਜਿਹੀ ਤੁਕ ਜਿਸ ਦੇ ਪਿਛੇ ਹੋਰ ਤੁਕਾਂ ਗਾਉਣ ਸਮੇਂ ਜੋੜੀਆਂ ਜਾਣ ਅਤੇ ਜਿਹੜੀ ਮੁੜ ਮੁੜ ਗੀਤ ਦੇ ਤਾਲ ਬਿਸਰਾਮ ਉਪਰ ਆਵੇ। ਕਾਫ਼ੀ ਕੋਈ ਛੰਦ ਦੀ ਖਾਸ ਸ਼੍ਰੇਣੀ ਨਹੀਂ। ਇਹ ਇਕ ਪਰੇਮ ਰਸ ਭਰਪੂਰ ਗੀਤ ਹੈ, ਜਿਸ ਨੂੰ ਸੂਫ਼ੀ ਫਕੀਰ ਪਰੇਮ ਵਿਚ ਆ ਕੇ ਮੰਡਲੀਆਂ ਵਿਚ ਗਾਇਆ ਕਰਦੇ ਹਨ। ਇਸ ਵਿਚ ਇਕ ਤੁਕ ਧਾਰਨਾ ਵਾਲੀ ਹੁੰਦੀ ਹੈ ਜਿਸ ਨੂੰ ਸਾਰੀ ਮੰਡਲੀ ਵਿਚ ਹਰ ਬੰਦ ਤੇ ਅਖੀਰ ਤੇ ਦੁਹਰਾਉਂਦੀ ਹੈ।

ਕਾਫ਼ੀਆਂ ਉਂਞ ਤਾਂ ਸ਼ਾਹ ਹੁਸੈਨ ਆਦਿ ਕਈ ਹੋਰਨਾਂ ਕਵੀਆਂ ਨੇ ਵੀ ਲਿਖੀਆਂ ਹਨ, ਪਰ ਸਭ ਤੋਂ ਪਸਿੱਧ ਕਾਫ਼ੀਆਂ ਬੁੱਲ੍ਹੇ ਸ਼ਾਹ ਦੀਆਂ ਹਨ। ਹੇਠਾਂ ਸ਼ਾਹ ਹੁਸੈਨ ਤੇ ਬੁੱਲ੍ਹੇ ਸ਼ਾਹ ਦੀਆਂ ਕਾਫ਼ੀਆਂ ਦੀਆਂ ਵੰਨਗੀਆਂ ਦਿਤੀਆਂ ਹਨ—

੧. ਪਿਆਰੇ ਬਿਨ ਰਾਤੀਂ ਹੋਈਆਂ ਵਡੀਆਂ
ਰਾਂਝਾ ਜੋਗੀ ਮੈਂ ਜੁਗਿਆਣੀ,
ਕਮਲੀ ਕਰ ਕਰ ਛੱਡੀਆਂ।
ਮੈਂ ਇਆਣੀ, ਨੇਹੁੰ ਕੀ ਜਾਣਾ,
ਬਿਰਹੁ ਤਣਾਵਾਂ ਗੱਡੀਆਂ।
ਕਹੇ ਹੁਸੈਨ ਫਕੀਰ ਸਾਈਂ ਦਾ,
ਦਾਮਨ ਤੇਰੇ ਮੈਂ ਲੱਗੀਆਂ।'

੨. 'ਦਰਦ ਵਿਛੋੜੇ ਦਾ ਹਾਲ ਨੀ' ਮੈਂ ਕੈਨੂੰ ਆਖਾਂ ?
ਸੂਲਾਂ ਮਾਰ ਦਿਵਾਨੀ ਕੀਤੀ,
ਬਿਰਹੁ ਪਿਆ ਸਾਡੇ ਖਿਆਲ, ਨੀ ਮੈਂ ਕੈਨੂੰ ਆਖਾਂ ?
ਧੁਖਣ ਧੂਏਂ ਸਾਹਾਂ ਵਾਲੇ,
ਜਾਂ ਫੋਲਾਂ ਤਾਂ ਲਾਲ, ਨੀ ਮੈਂ ਕੈਨੂੰ ਆਖਾਂ ?
ਸੂਲਾਂ ਦੀ ਰੋਟੀ ਦੁਖਾਂ ਦਾ ਲਾਵਣ,
ਹੱਡਾਂ ਦਾ ਬਾਲਣ ਬਾਲ, ਨੀ ਮੈਂ ਕੈਨੂੰ ਆਖਾਂ
ਜੰਗਲ ਜੰਗਲ ਫਿਰਾਂ ਢੂੰਢੇਂਦੀ,
ਅਜੇ ਨਾ ਮਿਲਿਆ ਮਹੀਂਵਾਲ ਨੀਂ ਮੈਂ ਕੈਨੂੰ ਆਖਾਂ।
ਰਾਂਝਣ ਰਾਂਝਣ ਫਿਰਾਂ ਢੂੰਢੇਦੀ,
ਰਾਂਝਣ ਮੇਰੇ ਨਾਲ ਨੀ ਮੈਂ ਕੈਨੂੰ ਆਖਾਂ ?
ਕਹੇ ਹੁਸੈਨ ਫਕੀਰ ਸਾਈਂ ਦਾ,
ਵੇਖ ਨਿਮਾਣਿਆਂ ਦਾ ਹਾਲ, ਨੀ ਮੈਂ ਕੈਨੂੰ ਆਖਾਂ ?

੩. ਜੇਤੀ ਜੋਤ ਦੁਨੀਆਂ, ਮੇਰੇ ਰਾਮ ਜੀ ਤੈਥੋਂ ਮੰਗਦੀ।'
ਕੂੰਡਾ ਦੇਈਂ, ਡੰਡਾ ਦੇਈਂ ਕੋਠੀ ਦੇਵੀਂ ਭੰਗ ਦੀ।
ਸਾਫੀ ਦੇਈਂ, ਮਿਰਚਾ ਦੇਈਂ, ਮਿਣਤੀ ਦੇਈਂ ਰੰਗ ਦੀ।
ਪੋਸਤ ਦੇਈਂ, ਬਾਟੀ ਦੇਈਂ ਚਾਟੀ ਦੇਂਈ ਖੰਡ ਦੀ।
ਗਿਆਨ ਦੇਈਂ ਧਿਆਨ ਦੇਈਂ, ਮਹਿਮਾ ਸਾਧੂ ਸੰਗ ਦੀ।
ਸ਼ਾਹ ਹੁਸੈਨ ਫਕੀਰ ਸਾਈਂ ਦਾ, ਏਹੀ ਦੁਆ ਈ ਮਲੰਗ ਦੀ।

ਬੁੱਲ੍ਹੇ ਸ਼ਾਹ—

੧. ਧਾਰਨ—'ਉਠ ਜਾਗ ਘੁਰਾੜੇ ਮਾਰ ਨਹੀਂ।'
ਤੂੰ ਏਸ ਜਹਾਨੋਂ ਜਾਵੇਂਗੀ।
ਫਿਰ ਕਦਮ ਨ ਏਥੇ ਪਾਵੇਂਗੀ।
ਇਹ ਜੋਬਨ ਰੂਪ ਲੁਟਾਵੇਂਗੀ।
ਤੂੰ ਰਹਿਣਾ ਵਿਚ ਸੰਸਾਰ ਨਹੀਂ।
ਉਠ ਜਾਗ ਘੁਰਾੜੇ ਮਾਰ ਨਹੀਂ।

੨. ਧਾਰਨਾ—'ਮੂੰਹ ਆਈ ਬਾਤ ਨ ਰਹਿੰਦੀ ਹੈ।'
'ਉਹ ਸ਼ੋਹ ਅਸਾਥੋਂ ਵੱਖ ਨਹੀਂ,
ਬਿਨ ਸ਼ੋਹ ਤੋਂ ਦੂਜਾ ਕੱਖ ਨਹੀਂ,
ਪਰ ਦੇਖਣ ਵਾਲੀ ਅੱਖ ਨਹੀਂ,
ਇਹ ਜਾਨ ਪਈ ਦੁੱਖ ਸਹਿੰਦੀ ਹੈ।

੩. ਧਾਰਨਾ—'ਤੁਸੀਂ ਕਰੋ ਅਸਾਡੀ ਕਾਰੀ।
ਨੀ ਕੋਈ ਹੋ ਗਈ ਵੇਦਨ ਭਾਰੀ।
'ਇਹ ਦਿਲ ਮੇਰੇ ਵਿਚ ਵੱਸਦਾ।
ਬਹਿ ਨਾਲ ਅਸਾਡੇ ਹੱਸਦਾ,
ਪੁਛਨੀਆਂ ਬਾਤਾਂ ਤਾਂ ਉਠ ਨੱਸਦਾ
ਲੈਕਰ ਬਾਜ਼ਾਂ ਵਾਂਗ ਉਡਾਰੀ,
ਤੁਸੀਂ ਕਰੋ ਅਸਾਡੀ ਕਾਰੀ।'

੪. ਧਾਰਨਾ—'ਇਸ਼ਕ ਦੀ ਨਵੀਓਂ ਨਵੀਂ ਬਹਾਰ।
ਵੇਦ ਕੁਰਾਨਾਂ ਪੜ੍ਹ ਪੜ੍ਹ ਥੱਕੇ,
ਸਿਜਦੇ ਕਰਦਿਆਂ ਘਸ ਗਏ ਮੱਥੇ,
ਨਾਂ ਰੱਬ ਤੀਰਥ ਨਾ ਰੱਬ ਮੱਕੇ,
ਜਿਨ ਪਾਇਆ ਤਿੰਨ ਨੂਰ ਅਨਵਾਰ,
ਇਸ਼ਕ ਦੀ ਨਵੀਓਂ ਨਵੀਂ ਬਹਾਰ।'

## ਅਭਿਆਸ

੧. ਹੇਠ ਲਿਖੀਆਂ ਕਵਿਤਾ ਕਿਸ ਕਿਸ ਭਾਵ ਨੂੰ ਪਰਗਟ ਕਰਨ ਲਈ ਰਚੀਆਂ ਜਾਂਦੀਆਂ ਹਨ :—
ਸੱਦ, ਅਲਾਹਣੀ, ਘੋੜੀਆਂ, ਸਿਠਣੀਆਂ, ਬਾਰਾਂਮਾਹਾ, ਗਜ਼ਲ, ਵਾਕ।

੨. ਹੇਠਾਂ ਲਿਖੀਆਂ ਦੇ ਲੱਛਣ ਦੱਸੋ ਅਤੇ ਉਦਾਹਰਣਾਂ ਦਿਓ—
ਚਉਬੋਲਾ, ਸੀਹਰਫੀ. ਪੈਂਤੀ ਅੱਖਰੀ, ਕਾਫ਼ੀ, ਸ਼ਲੋਕ, ਵਾਰ, ਪਉੜੀ।

੩. ਸੀਹਰਫੀ ਕੀ ਹੁੰਦੀ ਹੈ ? ਇਸ ਵਿਚ ਕਿਸ ਬੋਲੀ ਦੀ ਵਰਣਮਾਲਾ ਦੇ ਅੱਖਰਾਂ ਉਤੇ ਛੰਦ ਰਚੇ ਹੁੰਦੇ ਹਨ ? ਉਹਨਾਂ ਅੱਖਰਾਂ ਦੇ ਨਾਂ ਤੇ ਤਰਤੀਬ ਦੱਸੋ।

## ਕਾਂਡ ੪

# ਅਲੰਕਾਰ

ਸ਼ਬਦ 'ਅਲੰਕਾਰ ਦਾ ਅਰਥ ਹੈ। 'ਗਹਿਣਾ'। ਜਿਸ ਤਰ੍ਹਾਂ ਸੁੰਦਰ ਢੁਕਵੇਂ ਗਹਿਣਿਆਂ ਨਾਲ ਇਸਤਰੀ ਦੀ ਸੁੰਦਰਤਾ ਹੋਰ ਵੀ ਵਧੇਰੇ ਹੋ ਜਾਂਦੀ ਹੈ ਅਤੇ ਵੇਖਣ ਵਾਲੇ ਉਤੇ ਵਧੇਰੇ ਅਸਰ ਕਰਦੀ ਹੈ, ਵਧੇਰੇ ਮੋਹਿਤ ਕਰਦੀ ਹੈ, ਇਵੇਂ ਹੀ ਜਿਹੜਾ ਢੰਗ, ਸਾਧਨ ਜਾਂ ਖ਼ੂਬੀ ਕਵਿਤਾ ਜਾਂ ਵਾਰਤਿਕ ਨੂੰ ਵਧੇਰੇ ਸੁੰਦਰ ਤੇ ਅਸਰਦਾਰ ਬਣਾ ਦੇਵੇ ਉਸ ਨੂੰ ਅਲੰਕਾਰ ਆਖਦੇ ਹਨ। ਤਾਂ ਤੇ ਅਲੰਕਾਰ ਬੋਲੀ ਦੀ ਉਹ ਖ਼ੂਬੀ ਹੈ ਜਿਸ ਨਾਲ ਰਚਨਾ ਵਿਚ ਸ਼ਬਦ ਜਾਂ ਅਰਥ ਦੀ ਕੋਈ ਖਾਸ ਸੁੰਦਰਤਾ ਪੈਦਾ ਹੋ ਜਾਵੇ ਅਤੇ ਵਧੇਰੇ ਦਿਲ ਖਿਚਵੀਂ ਤੇ ਮਨੋਰੰਜਕ ਬਣ ਜਾਵੇ। ਜਾਂ ਇਉਂ ਕਹੋ ਕਿ ਅਲੰਕਾਰ, ਸ਼ਬਦ ਤੇ ਅਰਥ ਦੇ ਵਰਣਨ ਕਰਨ ਦੀ ਉਹ ਰੀਤੀ ਹੈ ਜਿਹੜੀ ਕਵਿਤਾ ਆਦਿ ਦੀ ਸ਼ੋਭਾ ਨੂੰ ਵਧਾਵੇ।

ਇਹ ਤਾਂ ਠੀਕ ਹੈ ਕਿ ਅਲੰਕਾਰ ਦੀ ਵਰਤੋਂ ਹਰੇਕ ਰਚਨਾਂ ਨੂੰ ਵਧੇਰੇ ਸੁੰਦਰ ਬਣਾ ਦਿੰਦੀ ਹੈ, ਪਰ ਇਹ ਵਰਤੋਂ ਯੋਗ ਹੱਦ ਅੰਦਰ ਅਤੇ ਯੋਗ ਥਾਂ ਤੇ ਹੋਣੀ ਚਾਹੀਦੀ ਹੈ, ਨਹੀਂ ਤਾਂ ਜਿਵੇਂ ਹਦੋਂ ਬਹੁਤੇ ਅਤੇ ਅਢੁਕਵੇਂ ਗਹਿਣਿਆਂ ਨਾਲ ਲੱਦੀ ਹੋਈ ਇਸਤਰੀ ਦੀ ਸੁੰਦਰਤਾ ਵਧਣ ਚਮਕਣ ਦੀ ਥਾਂ ਲੁਕ ਜਾਂਦੀ ਹੈ ਤਿਵੇਂ ਹੀ ਬਹੁਤੇ ਅਢੁਕਵੇਂ ਅਲੰਕਾਰਾਂ ਨਾਲ ਲੱਦੀ ਹੋਈ ਰਚਨਾਂ ਦਾ ਅਗਲਾ ਰਸ ਵੀ ਮਾਰਿਆ ਜਾਂਦਾ ਹੈ। ਇਸ ਕਰਕੇ ਅਲੰਕਾਰਾਂ ਦੀ ਵਰਤੋਂ ਸਿਆਣਪ ਨਾਲ ਕਰਨੀ ਚਾਹੀਦੀ ਹੈ ਪਰ ਕਰਨੀ ਜ਼ਰੂਰ ਚਾਹੀਦੀ ਹੈ ਕਿਉਂਕਿ ਇਨ੍ਹਾਂ ਬਿਨਾਂ ਲਿਖਤ ਫਿੱਕੀ ਜਿਹੀ ਤੇ ਫ਼ੋਕੀ ਹੁੰਦੀ ਹੈ।

ਅਲੰਕਾਰ ਬੇਅੰਤ ਹਨ, ਪਰ ਮੁਖ ਦੋ ਹਨ—(੧) ਸ਼ਬਦ ਅਲੰਕਾਰ ਤੇ (੨) ਅਰਥ ਅਲੰਕਾਰ।

(1) **ਸ਼ਬਦ ਅਲੰਕਾਰ**—ਸ਼ਬਦਾਂ ਦੀ ਸੁੰਦਰਤਾ ਨੂੰ ਵਧਾਉਣ ਵਾਲੇ ਅਲੰਕਾਰ ਸ਼ਬਦ ਅਲੰਕਾਰ ਅਖਵਾਉਂਦੇ ਹਨ। ਜਦੋਂ ਕਿਸੇ ਰਚਨਾ ਦੇ ਸ਼ਬਦਾਂ ਦੀ ਵਿਉਂਤ ਆਦਿ ਵਿਚ ਕੋਈ ਖਾਸ ਖ਼ੂਬੀ ਹੋਵੇ ਤਾਂ ਉਥੇ ਸ਼ਬਦ ਅਲੰਕਾਰ ਹੁੰਦਾ ਹੈ, ਜਿਵੇਂ—

(ੳ) 'ਕਿਰਤ ਕਰਮ ਕੇ ਵੀਛੁੜੇ
ਕਰਿ ਕਿਰਪਾ ਮੇਲਹੁ ਰਾਮ।'

(ਅ) ਸਰਬ ਸਿੰਗਾਰ ਤੰਬੋਲ ਰਸ

ਸਣ ਦੇਹੀ ਸਭ ਖਾਮ ।'

(ਬਾਰਾਂ ਮਾਂਹ)

(ੲ) ਸੱਚ ਸੋਹੇ ਸਿਰ ਪੱਗ ਜੀਉ

ਕੋੜਾ ਕੂੜ ਕੁਥਾਇ ਕਛੋਟਾ ।'

(ਭਾਈ ਗੁਰਦਾਸ)

(ਸ) ਦਰਸਨ ਪਰਸਨ ਸਰਸਨ ਹਰਸਨ,

ਰੰਗਿ ਰੰਗੀ ਕਰਤਾਰੀ ਰੇ ।

ਕਿਨਰਮ ਗੁਰਗਮ ਹਰਦਮ ਨਿਹਜਮ.

ਹਰਿ ਕੰਠਿ ਨਾਨਕ ਉਰਹਾਰੀ ਰੇ ।

(ਰਾਗ ਆਸਾ ਮ: ੫)

ਉਪਰਲੀਆਂ ਤੁਕਾਂ ਦੇ ਸ਼ਬਦਾਂ ਦੀ ਬਣਤਰ ਤੇ ਵਿਉਂਤ ਨੂੰ ਗਹੁ ਨਾਲ ਵਿਚਾਰੋ । (ੳ) ਅੰਕ ਵਾਲੀ ਤੁਕ ਵਿਚਲੇ ਅਠਾਂ ਸ਼ਬਦਾਂ ਵਿਚੋਂ ਪੰਜ ਸ਼ਬਦ 'ਕ' ਅੱਖਰ ਨਾਲ ਅਰੰਭ ਹੁੰਦੇ ਹਨ, ਇਨ੍ਹਾਂ ਪੰਜਾਂ ਵਿਚੋਂ ਦੂਜਾ ਅੱਖਰ 'ਰ' ਹੈ ਅਤੇ ਤੁਕ ਦਾ ਅਖੀਰਲਾ ਸ਼ਬਦ ਵੀ 'ਰ' ਤੋਂ ਸ਼ੁਰੂ ਹੁੰਦਾ ਹੈ । (ਅ) ਅੰਕ ਦੀ ਤੁਕ ਦੇ ਅੱਠਾਂ ਸ਼ਬਦਾਂ ਵਿਚੋਂ ਚਾਰ ਸ਼ਬਦ 'ਸ' ਅੱਖਰ ਨਾਲ ਸ਼ੁਰੂ ਹੁੰਦੇ ਹਨ । ਇਸ ਤਰ੍ਹਾਂ ਇਨ੍ਹਾਂ ਤੁਕਾਂ ਵਿਚ ਇਕ ਪਰਕਾਰ ਦੀਆਂ ਅਵਾਜ਼ਾਂ ਬਾਰ ਬਾਰ ਆਉਣ ਨਾਲ ਰਚਨਾ ਦੀ ਸੁੰਦਰਤਾ ਵਧ ਗਈ ਹੈ । ਅੰਕ (ੲ) ਵਿਚ ਪਹਿਲੇ ਤੁਕਾਂਗ ਦੇ ਪਹਿਲੇ ਤਿੰਨ ਸ਼ਬਦ 'ਸ' ਨਾਲ ਅਤੇ ਦੂਜੇ ਤੁਕਾਂਗ ਦੇ ਚਾਰੇ 'ਕ' ਨਾਲ ਸ਼ੁਰੂ ਹੁੰਦੇ ਹਨ । ਅੰਕ (ਸ) ਦੀਆਂ ਦੋਹਾਂ ਤੁਕਾਂ ਦੇ ਪਹਿਲੇ ਚਾਰ ਚਾਰ ਸ਼ਬਦ ਡਗਣ ਹਨ, ਚਹੁੰ ਚਹੁੰ ਲਘੁ ਮਾਤਰਾਂ ਵਾਲੇ ਅੱਖਰਾਂ ਦੇ ਬਣੇ ਹੋਏ ਹਨ ਇਨ੍ਹਾਂ ਅੱਠਾਂ ਦੀ ਹੀ ਅਵਾਜ਼ ਰਲਦੀ ਮਿਲਦੀ ਹੈ ।

ਪਹਿਲੀ ਤੁਕ ਦੇ ਪਹਿਲੇ ਚਹੁੰਆਂ ਸ਼ਬਦਾਂ ਦੇ ਅੰਤ ਵਿਚ 'ਰਸਨ' ਹੈ । ਅਰਥਾਤ ਇਨ੍ਹਾਂ ਦੀਆਂ ਤਿੰਨੇ ਲਘੂ ਅਵਾਜ਼ਾਂ ਬਿਲਕੁਲ ਇਕੋ ਹਨ । ਦੂਜੀ ਤੁਕ ਦੇ 'ਪਹਿਲੇ ਚਹੁੰਆਂ ਸ਼ਬਦਾਂ ਦੇ ਅਖੀਰ ਵਿਚ 'ਮ' ਹੈ । ਇਸ ਤਰ੍ਹਾਂ ਇਨ੍ਹਾਂ ਚਹੁੰਆਂ ਦੀ ਅਖੀਰਲੀ ਅਵਾਜ਼ ਇਕੋ ਹੈ । ਅਵਾਜ਼ਾਂ ਦੀ ਅਜਿਹੀ ਇਕਸਾਰਤਾ ਰਚਨਾ ਦੀ ਸੁੰਦਰਤਾ ਵਧਾਉਂਦੀ ਹੈ । ਇਸ ਤੋਂ ਬਿਨਾਂ ਪਹਿਲੀ ਤੁਕ ਦੇ ਹਰੇਕ ਸ਼ਬਦ ਵਿਚ 'ਰ' ਅੱਖਰ ਹੈ ਸਗੋਂ ਇਕ ਵਿਚ ਦੋ ਹਨ । ਇਸ ਤਰ੍ਹਾਂ ਸ਼ਬਦਾਂ ਵਿਚ ਨੌ 'ਰਾਰੇ' ਆਏ ਹਨ । ਦੂਜੀ ਤੁਕ ਵਿਚ ਸੱਤ 'ਰਾਰੇ' ਹਨ । ਅਰਥਾਤ ਇਨ੍ਹਾਂ ੧੭ ਸਬਦਾਂ ਵਾਲੀਆਂ ਦੋਂਹ ਤੁਕਾਂ ਵਿਚ ੧੬ ਬਾਈਂ 'ਰਾਰਾ' ਦੀ ਆਵਾਜ਼ ਹੈ ।

ਇਨ੍ਹਾਂ ਇਕੋ ਜਿਹੀਆਂ ਆਵਾਜ਼ਾਂ ਦਾ ਰਲਵਾਂ ਅਸਰ ਇਹ ਹੈ ਕਿ ਰਚਨਾ ਅਤਿ ਸੁੰਦਰ ਬਣ ਗਈ ਹੈ ।

ਸੋ ਜਦੋਂ ਕਿਸੀ ਵਾਕ ਦੇ ਸ਼ਬਦਾਂ ਦੀ ਬਣਤਰ ਤੇ ਵਿਉਂਤ ਕਰਕੇ ਉਸ ਦੀ ਲੈ ਵਿਚ ਕੋਈ ਖਾਸ ਖੂਬੀ ਪੈਦਾ ਹੋ ਜਾਵੇ, ਤਾਂ ਉਸ ਵਾਕ ਵਿਚ ਸ਼ਬਦ ਅਲੰਕਾਰ ਹੁੰਦਾ ਹੈ।

(2) **ਅਰਥ ਅਲੰਕਾਰ**—ਜਦ ਲਿਖਤ ਦੇ ਸ਼ਬਦ ਅਜਿਹੇ ਢੰਗ ਨਾਲ ਚੁਣੇ ਵਰਤੇ ਜਾਣ ਕਿ ਲਿਖਤ ਦੇ ਅਰਥਾਂ ਵਿਚ ਖਾਸ ਖੂਬੀ ਪੈਦਾ ਹੋ ਜਾਵੇ, ਅਰਥ ਵਧੇਰੇ ਰਸਦਾਇਕ ਤੇ ਅਸਰਦਾਰ ਹੋ ਜਾਣ, ਤਾਂ ਉਥੇ ਅਰਥ ਅਲੰਕਾਰ ਹੁੰਦਾ ਹੈ ਜਿਵੇਂ—

ਤੇਰਾ ਮੁਖ ਕੰਵਲ ਮੇਰੇ ਨੈਣ ਭੌਰੇ।

ਇਥੇ ਪ੍ਰੀਤਮ ਤੇ ਚਿਹਰੇ ਨੂੰ ਕੰਵਲ ਫੁੱਲ ਜਿਹਾ ਦਸਿਆ ਹੈ ਅਤੇ ਪ੍ਰੀਤਵਾਨ ਦੀਆਂ ਅਖੀਆਂ ਨੂੰ ਭੌਰੇ ਜਿਹੀਆਂ। ਜਿਸ ਤਰ੍ਹਾਂ ਭੌਰਾ ਕੰਵਲ ਫੁੱਲ ਵੇਖ ਕੇ ਮੋਹਿਆ ਜਾਂਦਾ ਹੈ ਅਤੇ ਉਸ ਦੁਆਲੇ ਭੌਂਦਾ ਤੇ ਟੱਪਦਾ ਫਿਰਦਾ ਹੈ, ਇਉਂ ਹੀ ਪ੍ਰੀਤਵਾਨ ਦੀਆਂ ਅੱਖੀਆਂ ਮੋਹਿਤ ਹੋ ਕੇ ਪ੍ਰੀਤਮ ਦੇ ਚਿਹਰੇ ਉਪਰ ਟਿਕੀਆਂ ਹੋਈਆਂ ਹਨ ਤੇ ਹੋਰ ਕਿਸੇ ਪਾਸੇ ਵੱਲ ਨਹੀਂ ਤੱਕਦੀਆਂ।

ਇਸ ਤਰ੍ਹਾਂ ਇਸ ਲਿਖਤ ਦੇ ਅਰਥਾਂ ਵਿਚ ਸੁੰਦਰਤਾ ਆਈ ਹੈ। ਇਸ ਲਈ ਕਿਹਾ ਜਾਂਦਾ ਹੈ ਕਿ ਇਥੇ ਅਰਥ ਅਲੰਕਾਰ ਵਰਤਿਆ ਗਿਆ ਹੈ।

ਨੋਟ—ਆਮ ਤੌਰ ਤੇ ਲਿਖਤਾਂ ਵਿਚ ਇਹ ਦੋਵੇਂ ਅਲੰਕਾਰ ਇਕੱਠੇ ਹੀ ਵਰਤੇ ਗਏ ਹੁੰਦੇ ਹਨ। ਇਹ ਨਹੀਂ ਹੁੰਦਾ ਕਿ ਕਿਸੇ ਲਿਖਤ ਵਿਚ ਕੇਵਲ ਸ਼ਬਦ ਅਲੰਕਾਰ ਹੀ ਉਥੇ 'ਉਭੈ' ਜਾਂ ਦੋਰੰਗਾ ਅਲੰਕਾਰ ਵਰਤਿਆ ਕਿਹਾ ਜਾਂਦਾ ਹੈ।

## ਸ਼ਬਦ ਅਲੰਕਾਰ

ਸ਼ਬਦ ਅਲੰਕਾਰ ਦੇ ਕਈ ਭੇਦ ਹਨ ਜਿਨ੍ਹਾਂ ਵਿਚੋਂ ਵਧੇਰੇ ਪਰਸਿੱਧ ਇਹ ਚਾਰ ਹਨ :—

ਅਨੁਪ੍ਰਾਸ, ਚਿਤਰ, ਯਮਕ ਤੇ ਵੀਪਸਾ

## ੧. ਅਨੁਪ੍ਰਾਸ ਸ਼ਬਦ ਅਲੰਕਾਰ

ਲਛਣ—ਜਦੋਂ ਕਿਸੇ ਵਾਕ ਵਿਚ ਅੱਖਰਾਂ ਦੀ ਸਮਾਨਤਾ ਅਤੇ ਪਦਾਂ ਦੇ ਵਜ਼ਨ (ਤੋਲ) ਦੀ ਤੁਲਨਾ ਹੋਵੇ, ਤਾਂ ਉਥੇ ਅਨੁਪ੍ਰਾਸ ਸ਼ਬਦ ਅਲੰਕਾਰ ਵਰਤਿਆ ਜਾਂਦਾ ਹੈ। ਇਸ ਨੂੰ ਪਦਮੈਤਰੀ ਜਾਂ ਵਰਣ ਮੈਤਰੀ ਵੀ ਕਹਿੰਦੇ ਹਨ।

ਅਨੁਪ੍ਰਾਸ ਦੇ ਪੰਜ ਭੇਦ ਹਨ।

ਛੇਕ, ਵ੍ਰਿਤੀ, ਸ਼੍ਰੁਤੀ ਲਾਟ ਤੇ ਅੰਤ

(ੳ) ਛੇਕ ਅਨੁਪ੍ਰਾਸ—ਜਿਥੇ ਇਕੋ ਅੱਖਰ ਸ਼ਬਦਾਂ ਦੇ ਮੁਢ ਵਿਚ ਤੇ ਵਿਚਕਾਰ ਕੋਈ ਵੇਰ ਵਰਤਿਆ ਜਾਵੇ ਉਥੇ ਛੇਕ ਅਨੁਪ੍ਰਾਸ ਵਰਤਿਆ ਹੁੰਦਾ ਹੈ, ਜਿਵੇਂ—

੧. 'ਗਾਵੈ ਕ ਵਿਦਿਆ ਵਿਖਮ ਵੀਚਾਰ' (ਜਪੁਜੀ)

੨. ਪਰਮ ਪੁਰਖ ਪਰਮੇਸਰ ਸੁਆਮੀ
'ਪਾਵਨ ਪਾਉਨ ਅਹਾਰੀ।' (ਸ਼ਬਦ ਹਜ਼ਾਰੇ ਪਾ: ੧੦)

੩. 'ਕੁਚਿਲ ਕੁਚਿਲ ਕੁਰੂਪਿ ਕੁਨਾਰਿ ਕੁਲਖਨੀ
ਪਿਰੁ ਕਾ ਸਹਜੁ ਨ ਜਾਨਿਆ।' (ਸਾਰ: ਮ: ੧)

੪. 'ਮੇਰੇ ਮਾਹੀ, ਮੈਂ ਮੋਈ ਮੋੜ ਮੁਹਾਰ,
ਮੰਨ ਮਿੰਨਤ ਮੇਰੀ।'

(ਅ) ਵ੍ਰਿਤੀ ਅਨੁਪ੍ਰਾਸ—ਜਿਥੇ ਇਕੋ ਅੱਖਰ ਜਾਂ ਕੁਝ ਅੱਖਰਾਂ ਦਾ ਇਕੱਠ ਸ਼ਬਦਾਂ ਦੇ ਅਖੀਰ ਵਿਚ ਆਵੇ ਅਤੇ ਸ਼ਬਦਾਂ ਦੀ ਲੈ ਤੇ ਤੋਲ ਮਿਲਦੇ ਹੋਣ, ਉਥੇ ਵ੍ਰਿਤੀ ਅਨੁਪ੍ਰਾਸ ਸ਼ਬਦ ਅਲੰਕਾਰ ਵਰਤਿਆ ਹੁੰਦਾ, ਜਿਵੇਂ—

੧. ਦਰਸਨ ਪਰਸਨ ਸਰਸਨ ਹਰਸਨ
ਰੰਗਿ ਰੰਗੀ ਕਰਤਾਰੀ ਰੇ।
ਖਿਨੁਰਮ ਗੁਰਗਮ ਹਰਦਮ ਨਿਹਜਮ
ਹਰਿ ਕੰਠਿ ਨਾਨਕ ਉਰਿਹਾਰੀ ਰੇ। (ਆਸਾ ਮ: ੫)

ਇਥੇ ਪਹਿਲੀ ਤੁਕ ਦੇ ਪਹਿਲੇ ਚਹੁੰ ਸ਼ਬਦਾਂ ਦੇ ਅਖੀਰ ਵਿਚ 'ਰਸਨ' ਅਤੇ ਦੂਜੀ ਤੁਕ ਦੇ ਪਹਿਲੇ ਚਹੁੰ ਸ਼ਬਦਾਂ ਦੇ ਅਖੀਰ ਵਿਚ 'ਮ' ਆਇਆ ਹੈ ਅਤੇ ਚਹੁੰ ਦੇ ਇਕੱਠਾਂ ਦੇ ਉਚਾਰਣ ਦੀ ਲੈ ਜਾਂ ਵਜ਼ਨ ਵੀ ਇਕੋ ਹੈ, ਇਨ੍ਹਾਂ ਦਾ ਕਾਫ਼ੀਆ ਮਿਲਦਾ ਹੈ। ਇਸ ਲਈ ਇਥੇ ਵ੍ਰਿਤੀ ਅਨੁਪ੍ਰਾਸ ਅਲੰਕਾਰ ਹੈ, ਇਸੇ ਤਰ੍ਹਾਂ ਹੇਠਲੀਆਂ ਤੁਕਾਂ ਵਿਚ ਵੀ ਇਹੋ ਅਲੰਕਾਰ ਹੈ :—

'ਨਾਮ ਧਿਆਈ ਸਦਾ ਸਖਾਈ
ਸਹਜ ਸੁਭਾਈ ਗੋਵਿੰਦਾ।
ਗਣਿਤ ਮਿਟਾਈ ਚੂਕੀ ਧਾਈ
ਕਦੇ ਨ ਵਿਆਪੈ ਮਨਿ ਚਿੰਦਾ।'
(ਆਸ ਛੰਤ ਮ: ੫)

'ਨਾਮ ਕਾਮ ਬਿਹਾਨ ਪੇਖਤ ਧਾਮ ਹੂੰ ਨਹਿ ਜਾਹਿ।' (ਜਾਪੁ)

ਕਹੂੰ ਦੇਵਤਾਨ ਕੇ ਦਿਵਾਨ ਮੈਂ ਵਿਰਾਜਮਾਨ,
ਕਹੂੰ ਦਾਨਵਾਨ ਕੋ ਗੁਮਾਨ ਮਤਿ ਦੇਤ ਹੋ।
(ਅਕਾਲ ਉਸਤਤਿ)

(ੲ) ਸ੍ਰੁਤੀ ਅਨੁਪ੍ਰਾਸ—ਪੰਜਾਬੀ ਵਰਣਮਾਲਾ ਦੇ ਪੈਂਤੀ ਅੱਖਰ ਪੰਜਾਂ ਪੰਜਾਂ ਅੱਖਰਾਂ ਦੇ ਸੱਤਾਂ ਵਰਗਾਂ ਵਿਚ ਵੰਡੇ ਹੋਏ ਹਨ। ਇਨ੍ਹਾਂ ਵਿਚੋਂ ਪਹਿਲੇ ਤੇ ਅਖੀਰਲੇ ਵਰਗਾਂ ਦੇ ਅੱਖਰਾਂ ਨੂੰ ਛੱਡ ਕੇ ਬਾਕੀ ਦਿਆਂ ਵਰਗਾਂ ਦੇ ਅੱਖਰਾਂ ਨੂੰ ਜੇ ਵਾਰੀ ਵਾਰੀ ਉਸਾਰੀਏ,

ਤਾਂ ਪਤਾ ਲਗੇਗਾ ਕਿ ਹਰ ਵਰਗ ਦੇ ਪੰਜਾਂ ਅੱਖਰਾਂ ਦਾ ਉਚਾਰਨ ਮੂੰਹ ਦੇ ਇਕੋ ਹਿੱਸੇ ਤੋਂ ਹੁੰਦਾ ਹੈ, ਜਿਵੇਂ—

ਕ, ਖ, ਗ, ਘ, ਙ ਦਾ ਉਚਾਰਨ ਸੰਘ ਦੇ ਕੋਲੋਂ ਹੁੰਦਾ ਹੈ, ਇਸ ਵਿਚ ਜੀਭ ਤੇ ਦੰਦਾਂ ਦਾ ਕੋਈ ਹਿੱਸਾ ਨਹੀਂ ਹੁੰਦਾ।

ਚ, ਛ, ਜ, ਝ, ਞ ਦਾ ਉਚਾਰਣ ਜੀਭ ਦੇ ਪੋਲੇ ਜਿਹੇ ਦੰਦਾਂ ਨਾਲ ਲੱਗਣ ਤੇ ਹੁੰਦਾ ਹੈ।

ਟ, ਠ, ਡ, ਢ, ਣ ਦਾ ਉਚਾਰਣ ਜੀਭ ਦੀ ਨੋਕ ਦੇ ਤਾਲੂ ਨਾਲ ਜ਼ਰਾ ਘੁੱਟ ਕੇ ਲਗਣ ਨਾਲ ਹੁੰਦਾ ਹੈ।

ਤ, ਥ, ਦ, ਧ, ਨ ਦਾ ਉਚਾਰਨ ਜੀਭ ਦੀ ਨੋਕ ਦੇ ਉਪਰਲੇ ਦੰਦਾਂ ਨਾਲ ਜ਼ਰਾ ਘੁੱਟ ਕੇ ਲੱਗਣ ਨਾਲ ਹੁੰਦਾ ਹੈ।

ਪ, ਫ, ਬ, ਭ, ਮ, ਦਾ ਉਚਾਰਨ ਬੁਲ੍ਹਾਂ ਵਿਚ ਹੁੰਦਾ ਹੈ।

ਜਿਸ ਵਾਕ ਦੇ ਸ਼ਬਦਾਂ ਦੇ ਅੱਖਰਾਂ ਦਾ ਉਚਾਰਨ ਮੂੰਹ ਦੇ ਇਕੋ ਹਿੱਸੇ ਵਿਚੋਂ ਹੁੰਦਾ ਹੋਵੇ, ਅਰਥਾਤ ਜਿਸ ਵਿਚ ਇਕੋ ਥਾਂ ਤੋਂ ਉਚਾਰੇ ਜਾਣ ਵਾਲੇ ਅੱਖਰ ਹੋਣ, ਉਸ ਵਿਚ ਸ੍ਰੂਤੀ ਅਨੁਪਰਾਸ ਹੁੰਦਾ ਹੈ, ਜਿਵੇਂ—

੧. ਤਿਥੈ ਘੜੀਐ ਸੁਰਾ ਸਿਧਾ ਕੀ ਸੁਧਿ।

੨. 'ਚਲੋ ਛੱਡੋ ਜਾਣ ਦਿਓ ਝਗੜਾ।'

੩. ਪਾਰਬ੍ਰਹਮ ਪਰਮੇਸਰ ਗੋਬਿੰਦ, ਬਖਸ਼ੇ,
ਅਸੀਂ ਪਾਪੀ ਮੁੜ ਮੁੜ ਭੁੱਲਣਹਾਰ ਹਾਂ।

੪. ਦਾਤਾ ਤੁਹਾਨੂੰ ਧਨ ਦੌਲਤ ਦੀ ਥੁੜ ਨਾ ਰਹਿਣ ਦੇਵੇ।

(ਸ) ਲਾਟ ਅਨੁਪ੍ਰਾਸ—ਜਦੋਂ ਕਿਸੇ ਵਾਕ ਜਾਂ ਤੁਕ ਵਿਚ ਸ਼ਬਦ ਅਜਿਹੇ ਹੋਣ ਅਤੇ ਇਸ ਤਰ੍ਹਾਂ ਜੋੜੇ ਹੋਣ ਕਿ ਬਿਸਰਾਮ ਬਦਲ ਲੈਣ ਨਾਲ ਅਰਥ ਹੋਰ ਹੀ ਹੋ ਜਾਣ, ਉਥੇ ਲਾਟ ਅਨੁਪ੍ਰਾਸ ਹੁੰਦਾ ਹੈ, ਜਿਵੇਂ—

'ਗਾਵੈ ਕੋ ਤਾਣੁ ਹੋਵੈ ਕਿਸੈ ਤਾਣੁ।'

ਜੇ ਇਸ ਤੁਕ ਦਾ ਪਾਠ ਇਉਂ ਕਰੀਏ, "ਗਾਵੈ ਕੋ ? ਉਤਰ—ਜਿਸ ਨੂੰ ਵਾਹਿਗੁਰੂ ਕੀ ਰਖਿਆ ਦਾ ਬਲ ਹੈ।'

ਪਰ ਜੇ ਪਾਠ ਇਉਂ ਕਰੀਏ, "ਗਾਵੈ ਕੋ ਤਾਣ, ਹੋਵੈ ਕਿਸੇ ਤਾਣ, ਤਾਂ ਅਰਥ ਹੁੰਦਾ ਹੈ ਜਿਸ ਵਿਚ ਤਾਕਤ ਬਹੁਤੀ ਹੁੰਦੀ ਹੈ ਉਹ ਵਾਹਿਗੁਰੂ ਦੇ ਬਲ ਦੀ ਮਹਿਮਾ ਗਾਉਂਦਾ ਹੈ। ਇਸੇ ਤਰ੍ਹਾਂ—

"ਗੁਰੂ ਸਰਣ ਆਵੇ ਨਹੀਂ, ਲਾਗੇ ਦਖ ਪੀੜ।"
"ਗੁਰੂ ਸਰਣ ਆਵੇ, ਨਹੀਂ ਲਾਗੇ ਦੁਖ ਪੀੜ।"

ਇਥੇ 'ਨਹੀਂ' ਸ਼ਬਦ ਨੂੰ ਪਹਿਲੇ ਤੁਕਾਂਤ ਨਾਲ ਪੜ੍ਹੀਏ ਤਾਂ ਅਰਥ ਹੋਰ ਹੁੰਦੇ ਹਨ ਅਤੇ ਜੇ 'ਨਹੀਂ' ਨੂੰ ਦੂਜੇ ਤੁਕਾਂਗ ਨਾਲ ਪੜ੍ਹੀਏ ਤਾਂ ਹੋਰ।

'ਜਾਓ, ਨ ਠਹਿਰੋ ਇਥੇ'
'ਜਾਓ ਨ, ਠਹਿਰੋ ਇਥੇ'

ਇਸ ਵਾਕ ਵਿਚ ਵੀ ਲਾਟ ਅਨੁਪਰਾਸ ਹੈ

(ਹ) ਅੰਤ ਅਨੁਪ੍ਰਾਸ—ਜਦ ਛੰਦ ਦੀਆਂ ਤੁਕਾਂ ਜਾਂ ਤੁਕਾਂਗਾਂ ਦੇ ਅਖੀਰ ਵਿਚ ਸ਼ਬਦ ਤਾਂ ਵੱਖ ਵੱਖ ਹੋਣ ਪਰ ਉਨ੍ਹਾਂ ਸ਼ਬਦਾਂ ਦੇ ਅਖੀਰਲੇ ਅੱਖਰ ਤੇ ਉਨ੍ਹਾਂ ਦੀ ਸੁਰ ਮਿਲਦੀ ਹੋਵੇ ਅਰਥਾਤ ਤੁਕਾਂਤ ਜਾਂ ਕਾਫ਼ੀਆ ਮਿਲਦਾ ਹੋਵੇ, ਤਾਂ ਉਥੇ ਅੰਤ ਅਨੁਪ੍ਰਾਸ ਹੁੰਦਾ ਤੇ, ਜਿਵੇਂ—

'ਜੀਆ, ਛਡ ਦੇ ਐਸ਼ ਬਹਾਰ ਨੂੰ
ਚਲ, ਭਾਲੀਏ ਮਹਿਰਮ ਯਾਰ ਨੂੰ।

ਇਸ ਛੰਦ ਦੀਆਂ ਦੋ ਤੁਕਾਂ ਹਨ ਜਿਨ੍ਹਾਂ ਦੀ ਅਖੀਰਲੀ ਸੁਰ 'ਬਹਾਰ ਨੂੰ' ਤੇ 'ਯਾਰ ਨੂੰ' ਇਕੋ ਹੈ, ਅਰਥਾਤ ਇਨ੍ਹਾਂ ਦਾ ਤੁਕਾਂਤ ਮਿਲਦਾ ਹੈ। ਇਥੇ ਅੰਤ ਅਨੁਪ੍ਰਾਸ ਹੈ।

ਤੁਕਾਂ ਵਿਚ ਇਨ੍ਹਾਂ ਸਮਾਨ ਸੁਰਾਂ ਜਾਂ ਮਿਲਦੀਆਂ ਆਵਾਜ਼ਾਂ ਦੇ ਆਉਣ ਦੀਆਂ ਥਾਵਾਂ ਦੇ ਲਿਹਾਜ਼ ਨਾਲ ਅੰਤ ਅਨੁਪਰਾਸ ਛੇ ਪਰਕਾਰ ਦਾ ਹੁੰਦਾ ਹੈ।

੧. ਸਾਰੀਆਂ ਤੁਕਾਂ ਦੇ ਅਖੀਰਲੇ ਸ਼ਬਦ ਇਕ ਹੀ ਵਜਨ (ਤੋਲ) ਦੇ ਹੋਣ ਅਤੇ ਪਿਛਲਾ ਅੱਖਰ ਵੀ ਇਕੋ ਹੋਵੇ ਜਿਵੇਂ—

"ਮੂਰਖ ਲੋਕ ਸਦਾ ਸੁੱਖ ਸੌਂਦੇ, ਅਤੇ ਖੂਬ ਕਮਾਵਣ ਪੈਸਾ।
ਨਾ ਕੁਛ ਉਚ ਨਾ ਨੀਚ ਪਛਾਨਣ, ਅਤੇ ਪ੍ਰੇਮ ਨ ਜਾਨਣ ਕੈਸਾ।
ਸ਼ਾਲਾ ਨਿੱਜ ਹੋਵੇ ਚਤੁਰਾਈ, ਸਾਨੂੰ ਖੁਆਰ ਕੀਤਾ ਤੁਧ ਐਸਾ।
ਹਾਸ਼ਮ ਕਾਟ ਪ੍ਰੇਮ ਕਰੇਂਦਾ, ਜਿਸ ਹੋਸ਼ ਹੋਵੇ ਜਿਸ ਜੈਸਾ।

੨, ੩ ਟਾਂਕ (ਪਹਿਲੀ, ਤੀਜੀ, ਪੰਜਵੀ ਆਦਿ) ਤੁਕਾਂ ਜਾਂ ਤੁਕਾਂਗਾਂ ਦਾ ਆਪੋ ਵਿਚ ਤੁਕਾਂਗੀ ਮੇਲ ਹੋਵੇ, ਅਤੇ ਜਿਸਤ (ਦੂਜੀ, ਚੌਥੀ, ਛੇਵੀਂ ਆਦਿ) ਦਾ ਆਪੋ ਵਿਚ ਵਜ਼ਨ ਤੇ ਅੱਖਰ ਮਿਲਦਾ ਹੋਵੇ ਜਿਵੇਂ:—

ਸਾਉਣ ਮਾਂਹ, ਝੜੀਆਂ ਗਰਮੀ ਝਾੜ ਸੁਟੀ,
ਧਰਤੀ ਪੁੰਗਰੀ, ਟਹਿਕੀਆਂ ਡਾਲੀਆਂ ਨੇ।
ਰਾਹ ਰੋਕ ਲਏ ਛੱਪੜਾਂ ਟੋਭਿਆਂ ਨੇ,
ਨਦੀਆਂ ਨਾਲਿਆਂ ਜੂਹਾਂ ਹੰਗਾਲੀਆਂ ਨੇ।

ਧਾਈਂ ਉਸਰੇ, ਨਿੱਸਰੀ ਚਰ੍ਹੀ ਮੱਕੀ,
ਤੇ ਕਪਾਹੀਂ ਨ ਜਾਣ ਸੰਭਾਲੀਆਂ ਨੇ । (ਚਾਤ੍ਰਿਕ)

੪. ਟਾਂਕ ਤੁਕਾਂ ਜਾਂ ਤੁਕਾਂਗਾਂ ਦਾ ਅਖੀਰਲਾ ਵਜ਼ਨ ਅਤੇ ਅਖਰ ਮਿਲਦੇ ਹੋਣ ਪਰ ਜਿਸਤ ਤੁਕਾਂ ਤੇ ਤੁਕਾਂਗ ਬੇਮੇਲ ਹੋਣ, ਜਿਵੇਂ—

"ਦੈਂਤਾਂ ਡੰਡ ਉਭਾਰੀ, ਨੇੜੇ ਆਇ ਕੈ ।
ਸਿੰਘ ਕਰੀ ਅਸਵਾਰੀ, ਦੁਰਗਾ ਸ਼ੋਰ ਸੁਣ ।
ਖਬੇ ਦਸਤ ਉਭਾਰੀ, ਗਦਾ ਫਿਰਾਇ ਕੈ ।
ਸੈਨਾ ਸਭ ਸੰਘਾਰੀ, ਸ੍ਰਣਵਤ ਬੀਜ ਦੀ !"

੫. ਪ੍ਰਹਿਲੀ ਤੁਕ ਦਾ ਦੂਜੀ ਨਾਲ ਕਾਫੀਆ ਮਿਲੇ ਅਤੇ ਤੀਜੀ ਦਾ ਚੌਥੀ ਨਾਲ, ਜਿਵੇਂ—

ਦੁਨੀਆਂ ਸਾਰੀ ਭੀ ਸੋਹਣੀ ਹੈ,
ਪਰ ਤੇਰਾ ਰੰਗ ਨਿਆਰਾ ਹੈ ।

ਤੇਰੀ ਮਿੱਟੀ ਦਾ ਕੁੱਲਾ ਭੀ,
ਸ਼ਾਹੀ ਮਹਿਲਾਂ ਤੋਂ ਨਿਆਰਾ ਹੈ ।

ਤੇਰੇ ਜ਼ਰੇ ਜ਼ਰੇ ਅੰਦਰ,
ਅਪਣਤ ਜਿਹੀ ਕੋਈ ਵੱਸਦੀ ਹੈ ।

ਤੇਰੀ ਗੋਦੀ ਵਿਚ ਬਹਿੰਦਿਆਂ ਹੀ,
ਦੁਨੀਆਂ ਦੀ ਚਿੰਤਾ ਨਸਦੀ ਹੈ । (ਚਾਤ੍ਰਿਕ)

੬. ਪਹਿਲੀ ਦੂਜੀ ਤੇ ਚੌਥੀ ਤੁਕ ਦੀ ਅਖੀਰਲੀ ਸੁਰ ਮਿਲਦੀ ਹੈ; ਪਰ ਤੀਜੀ ਬੇਮੇਲ ਹੁੰਦੀ ਹੈ—

"ਸੁਖ ਵੇਲੇ ਤਾਂ ਅੱਗੇ ਪਿਛੇ ਫਿਰਦੀ ਦੁਨੀਆਂ ਸਾਰੀ,
ਕੀ ਹੋਇਆ ਜੇ ਨਾਰੀ ਨੇ ਭੀ ਚੁਕੀ ਤਾਬੇਦਾਰੀ ।
ਸੱਚਾ ਪ੍ਰੇਮ ਤਦੋਂ ਪਰਤਾਈਏ, ਭੀੜ ਬਣੇ ਜਦ ਕੋਈ,
ਬਨਵਾਸੀ ਦਾ ਸਾਥ ਨਿਭਾਹਿਆ, ਸੀਤਾ ਰਾਜ ਦੁਲਾਰੀ ।"
(ਚਾਤ੍ਰਿਕ)

ਕਈ ਕਾਲ ਬੀਤੇ, ਹੋਏ ਸ਼ਾਮ ਰਾਜਾ ।
ਸਭੇ ਵੈਰੀ ਜਿੱਤੇ ਲੜੇ ਜੁਧ ਭਾਰੇ ।
ਫਿਰੇ ਚੱਕਰ ਚਾਰੇ, ਗਏ ਸਭਨੀਂ ਦਾਈਂ ।
ਤਾਂਹੀਂ ਨਾਂ ਉਨ੍ਹਾਂ ਦਾ ਪਿਆ ਚਕਰਵਰਤੀ ।'

## ੨. ਚਿੱਤਰ ਅਲੰਕਾਰ

ਜਦੋਂ ਕਿਸੇ ਛੰਦ ਦੇ ਸ਼ਬਦਾਂ ਦੀ ਵਿਉਂ ਅਜਿਹੀ ਰੱਖੀ ਜਾਵੇ ਕਿ ਉਨ੍ਹਾਂ ਨੂੰ ਇਕ ਤਰਤੀਬ ਵਿਚ ਕਿਸੇ ਚਿੱਤਰ ਜਾਂ ਮੂਰਤ (ਕੰਵਲ, ਚੌਰ, ਗਊ, ਛਣਕਣਾ ਆਦਿ) ਦੇ ਰੂਪ ਵਿਚ ਲਿਖਿਆ ਜਾ ਸਕੇ, ਤਾਂ ਉਸ ਛੰਦ ਵਿਚ ਚਿੱਤਰ ਅਲੰਕਾਰ ਹੁੰਦਾ ਹੈ, ਜਿਵੇਂ—

'ਜਿਨ ਦਾਨ ਦੀਨ, ਤਿਨ ਮਾਨ ਲੀਨ ।<br>
ਗੁਨ ਗਯਾਨ ਹੀਨ, ਜਨ ਜਾਨ ਖੀਨ ।'

ਇਸ ਛੰਦ ਨੂੰ ਕੰਵਲ ਦੇ ਰੂਪ ਵਿਚ ਲਿਖਿਆ ਜਾ ਸਕਦਾ ਹੈ ਇਸ ਕਰਕੇ ਇਥੇ ਕੰਵਲ -ਬੰਦ- ਚਿਤਰ ਅਲੰਕਾਰ ਹੈ :—



ਇਸੇ ਤਰ੍ਹਾਂ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਆਸਾ ਰਾਗ ਵਿਚ ਰਚੀ ਹੇਠਲੀ ਤੁਕ ਨੂੰ ਛਣਕਣੇ ਦੀ ਸ਼ਕਲ ਵਿਚ ਲਿਖਿਆ ਜਾ ਸਕਦਾ ਹੈ ਅਤੇ ਇਸ ਵਿਚ ਛਿਣਕਣ ਬੰਦ-ਚਿੱਤਰ ਅਲੰਕਾਰ ਹੈ :—

ਦਰਸ਼ਨ ਪਰਸਨ ਸਰਸਨ ਹਰਸਨ,<br>
ਰੰਗ ਰੰਗੀ ਕਰਤਾਰੀ ਰੇ ।<br>
ਖਿਨੁਰਮ ਗੁਰਗਮ ਹਰਿਦਮ ਨਿਹਜਮ<br>
ਹਰਿ ਕੰਠਿ ਨਾਨਕ ਉਰਿਹਾਰੀ ਰੇ ।

ਨੋਟ—ਚਿਤਰ ਅਲੰਕਾਰ ਵਾਲੀ ਕਵਿਤਾ ਨੂੰ ਵਿਦਵਾਨ ਬਹੁਤੇ ਉਚੇ ਦਰਜੇ ਦੀ ਕਵਿਤਾ ਨਹੀਂ ਮਨਦੇ, ਕਿਉਂਕਿ ਇਸ ਵਿਚ ਕੋਈ ਚਮਤਕਾਰੀ ਰਚਨਾ ਨਹੀਂ ਹੋ ਸਕਦੀ। ਇਸ ਨੂੰ ਇਹ ਕੇਵਲ ਬਾਲ ਲੀਲ੍ਹਾ ਅਤੇ ਖੇਲ ਮਾਤਰ ਰਚਨਾਂ ਹੀ ਗਿਣਦੇ ਹਨ ਇਹ ਅਲੰਕਾਰ ਨਿਰੀ ਪੁਰੀ ਅੱਖਰਾਂ ਦੀ ਹੇਰਾ ਫੇਰੀ ਨਾਲ ਬਣਦਾ ਹੈ ਅਤੇ ਇਸ ਵਿਚ ਬਹੁਤੀ ਵੱਡੀ ਖੂਬੀ ਨਹੀਂ ਹੁੰਦੀ। ਇਸ ਲਈ ਇਸ ਨੂੰ ਬਹੁਤ ਉਚਾ ਨਹੀਂ ਸਮਝਿਆ ਜਾਂਦਾ।



## ੩. ਯਮਕ ਅਲੰਕਾਰ

ਲਛਣ : ਜਦੋਂ ਕਿਸੇ ਵਾਕ ਜਾਂ ਤੁਕ ਵਿਚ ਇਕੋ ਸ਼ਬਦ ਬਹੁਤ ਵਾਰ ਪਰ ਵੱਖ ਵੱਖ ਅਰਥਾਂ ਵਿਚ ਆਵੇ, ਤਾਂ ਉਥੇ ਯਮਕ ਅਲੰਕਾਰ ਹੁੰਦਾ ਹੈ, ਜਿਵੇਂ—

'ਡੋਬ ਖੱਟੀਆਂ ਖੱਟੀਆਂ ਕਰੇਂ ਗੱਲਾਂ,
ਧੀਆਂ ਦੱਸ ਕੀ ਖੱਟੀਆਂ ਖੱਟੀਆਂ ਨੀ ?
ਪੜ੍ਹ ਪੱਟੀਆਂ ਪੱਟੀਆਂ ਤੁੱਧ ਵਾਂਗੂ
ਬੰਨ੍ਹ ਪੱਟੀਆਂ ਪੱਟੀਆਂ ਪੱਟੀਆਂ ਨੀ।'

(ਫ਼ਜ਼ਲ ਸ਼ਾਹ)

ਇਥੇ ਦੋ ਸ਼ਬਦ 'ਖੱਟੀਆਂ' ਤੇ 'ਪੱਟੀਆਂ' ਹਰ ਵੇਰ ਵੱਖ ਵੱਖ ਅਰਥਾਂ ਵਿਚ ਆਏ ਹਨ। ਪਹਿਲੀ ਤੁਕ ਵਿਚ ਪਹਿਲਾ 'ਖੱਟੀਆਂ ਸ਼ਬਦ ਨਾਂਵ ਹੈ ਤੇ ਇਸਦਾ ਅਰਥ ਹੈ 'ਖੱਟੀ ਕਮਾਈ' ਦੂਜੀ ਥਾਂ ਇਹ ਵਿਸ਼ੇਸ਼ਣ ਹੈ ਤੇ ਇਸਦਾ ਅਰਥ ਹੈ—'ਖੱਟੇ ਸਵਾਦ ਵਾਲੀਆਂ ਬੇਸਵਾਦੀ। ਤੀਜੀ ਥਾਂ ਇਹ ਸ਼ਬਦ ਨਾਂਵ ਹੈ ਅਤੇ ਇਸ ਦਾ ਅਰਥ ਹੈ 'ਫਾਇਦਾ, ਲਾਭ' ਅਤੇ ਚੌਥੀ ਥਾਂ ਤੇ ਆਇਆ ਇਹ ਸ਼ਬਦ 'ਕਿਰਿਆ' ਅਤੇ ਇਸ ਦਾ ਅਰਥ ਹੈ 'ਪਰਾਪਤ ਕੀਤੀਆਂ, ਕਮਾਈਆਂ'।

ਇਸ ਲਈ ਪਹਿਲੀ ਤੁਕ ਦਾ ਅਰਥ ਇਹ—'ਖੱਟੀ ਕਮਾਈ ਰੋੜ੍ਹ ਕੇ ਤੂੰ ਬੇਸਵਾਦੀ ਗੱਲਾਂ ਕੂਝ ਰਹੀ ਹੈਂ। ਧੀਏ, ਦਸ ਕਿ ਇਸ ਤਰ੍ਹਾਂ ਤੂੰ ਕੀ ਲਾਭ ਪਰਾਪਤ ਕੀਤਾ ਹੈ ?"

ਦੂਜੀ ਤੁਕ ਵਿਚ ਪਹਿਲਾ ਸ਼ਬਦ 'ਪੱਟੀਆਂ' ਨਾਂਵ ਹੈ ਅਤੇ 'ਪੜ੍ਹ ਪੱਟੀਆਂ ਦਾ ਅਰਥ ਹੈ 'ਆਖੇ ਲੱਗ ਕੇ, ਸਿਖੌਤ ਹੇਠ ਆਕੇ, ਦੂਜਾ ਸ਼ਬਦ 'ਪੱਟੀਆਂ' ਕਿਰਿਆ ਹੈ, ਤੇ ਇਸ ਦਾ ਅਰਥ ਹੈ 'ਤਬਾਹ ਹੋਈਆਂ'। ਤੀਜੀ ਵੇਰ ਆਇਆ ਸ਼ਬਦ 'ਪੱਟੀਆਂ' ਨਾਂਵ ਹੈ ਅਤੇ ਇਸ ਦਾ ਅਰਥ ਹੈ 'ਟਾਕੀ'। ਚੌਥੀ ਥਾਂ 'ਪੱਟੀਆਂ' ਨਾਂਵ ਹੈ ਅਤੇ ਇਸ ਦਾ ਅਰਥ ਹੈ 'ਮੰਦ-ਭਾਗਣਾਂ, ਕੂੜ੍ਹ ਜਾਣੀਆਂ'। ਪੰਜਵੀਂ ਥਾਂ ਇਹ ਸ਼ਬਦ ਕਿਰਿਆ ਹੈ ਅਤੇ ਇਸ ਦਾ ਅਰਥ ਹੈ 'ਤਬਾਹ ਹੋ ਗਈਆਂ, ਤਬਾਹ ਕਰ ਲਿਆ।' ਇਸ ਕਰਕੇ ਤੁਕ ਦਾ ਅਰਥ ਹੈ 'ਕਈ ਤੇਰੇ ਵਾਕਰ ਹੋਰਨਾਂ ਦੇ ਆਖੇ ਲਗ ਕੇ ਬਰਬਾਦ ਹੋ ਗਈਆਂ, ਉਨ੍ਹਾਂ ਕੂੜ੍ਹ ਜਾਣੀਆਂ ਨੇ ਅੰਨੀਆਂ ਹੋ ਕੇ ਆਪਣੇ ਆਪ ਨੂੰ ਤਬਾਹ ਕਰ ਲਿਆ।'

ਇਸੇ ਤਰ੍ਹਾਂ 'ਸੋ ਜੀਵੇ ਜਿਹੀ ਜੀਵਤ ਜਪਿਆ' ਵਿਚ ਪਹਿਲੇ ਸ਼ਬਦ 'ਜੀਵਤ' ਦਾ ਅਰਥ ਹੈ 'ਜੀਉਂਦਾ' ਅਤੇ ਦੂਜੇ ਦਾ ਚੇਚਨ ਰੂਪ ਵਾਹਿਗੁਰੂ,'

'ਸਤਿਗੁਰੂ ਹਮ ਬੇਰੀ ਕਟੋ ਨਿਜ ਬੇਰੀ ਪਰ ਚਾਰ।
ਇਹ ਬੇਰੀ ਹੂਹਿ ਭਵ ਸਫਲ, ਬਿਨ ਬੇਰੀ ਕਰ ਪਾਰ।'
(ਨਾਨਕ ਪਰਕਾਸ਼)

ਇਸ ਦੋਹੇ ਵਿਚ ਸ਼ਬਦ 'ਬੇਰੀ' ਦੇ ਅਰਥ ਵਾਰੀ ਵਾਰੀ ਇਹ ਹਨ :—ਬੇੜੀ (ਬੰਧਨ), ਬੇੜੀ (ਕਸ਼ਤੀ), ਵਾਰੀ (ਵੇਲਾ), ਦੇਰੀ।

ਇਸ ਤਰ੍ਹਾਂ 'ਇਸ ਉੱਚੀ ਮਾੜੀ' ਵਿਚ ਬੈਠੀ ਇਸ 'ਮਾੜੀ' ਜਿਹੀ ਕੁੜੀ ਦੀ ਕਿਸਮਤ 'ਮਾੜੀ' ਹੈ ਕਿਉਂਕਿ ਇਸ ਨੂੰ ਆਪਣੇ ਰੋਗ ਦੀ 'ਮਾੜੀ' ਮੋਟੀ ਵੀ ਸਮਝ ਨਹੀਂ ਤੇ ਇਹ ਕਹਿ ਛੱਡਦੀ ਹੈ ਏਵੇਂ 'ਮਾੜੀ ਮਾੜੀ' ਸਿਰ ਪੀੜ ਹੀ ਹੁੰਦੀ ਹੈ।

ਇਥੇ ਮਾੜੀ ਮਦਦ ਦੇ ਤਰਤੀਬਵਾਰ ਇਹ ਅਰਥ ਹਨ-ਮਹਿਲ (ਮਹੱਲ) ਲਿੱਸੀ (ਕਮਜ਼ੋਰ), ਭੈੜੀ (ਖਰਾਬ), ਥੋੜ੍ਹੀ ਅਤੇ ਮੱਠੀ ਮੱਠੀ।

'ਅੱਕ ਪੁੱਟ ਪੁੱਟ ਮੈਂ ਅੱਕ ਗਿਆ ਹਾਂ। ਇਸ ਅੱਪੜ ਭੋਂ ਤੀਕ ਪਾਣੀ ਭਾਵੇਂ

ਅੱਪੜ ਹੀ ਨਾ ਸਕੇ। ਵਾਹ ਭਈ, ਅਸੀਂ ਇਸ ਭੌਂ ਨੂੰ ਵਾਹ ਲੈਣ ਲਈ ਸਾਰੀ ਵਾਹ ਲਾਵਾਂਗੇ।

ਇਥੇ ਸ਼ਬਦ 'ਅੱਕ' 'ਅਪੜੇ' ਅਤੇ 'ਵਾਹ' ਹਰ ਥਾਂ ਵਖਰੇ ਵਖਰੇ ਅਰਥਾਂ ਵਿਚ ਆਏ ਹਨ। ਇਸ ਕਾਰਨ ਇਨ੍ਹਾਂ ਵਾਕਾਂ ਵਿਚ ਯਮਕ ਅਲੰਕਾਰ ਹੈ। "ਮੈਨੂੰ 'ਜਲਦੀ' ਨਾਲ 'ਜਲ ਦੀ' ਪਿਆਲੀ ਲਿਆ ਦੇ ਤਾਂ ਜੋ ਮੇਰੀ 'ਜਲਦੀ' ਹਿਕ ਠੰਡੀ ਹੋਵੇ।'

ਇਥੇ ਵੀ ਯਮਕ ਅਲੰਕਾਰ।

## ੪. ਵੀਪਸਾ ਅਲੰਕਾਰ

ਲੱਛਣ—ਜਦ ਕਰੋਧ, ਹੈਰਾਨੀ, ਅਨੰਦ, ਘਿਰਣਾ, ਆਦਰ, ਸੋਗ, ਆਦਿਕ ਕਿਸੇ ਭਾਵ ਦੇ ਅਸਰ ਹੇਠ ਵਾਕ-ਰਚਨਾ ਵਿਚ ਇਕ ਸ਼ਬਦ ਜਾਂ ਸ਼ਬਦਾਂ ਦਾ ਇਕੋ ਇਕੱਠ ਬਹੁਤੀ ਵਾਰ ਉਸੇ ਹੀ ਅਰਥ ਦੀ ਪੁਸ਼ਟੀ ਲਈ ਵਰਤਿਆ ਜਾਵੇ, ਤਾਂ ਉਥੇ ਵੀਪਸਾ ਅਲੰਕਾਰ ਹੁੰਦਾ ਹੈ, ਜਿਵੇਂ—

੧. 'ਪੜਿ ਪੜਿ ਗਡੀ ਲਦੀਅਹਿ,
ਪੜਿ ਪੜਿ ਭਰੀਅਹਿ ਸਾਥ।' (ਵਾਰ ਆਸਾ)

੨. 'ਮੁੜ ਆ, ਮੁੜ ਆ, ਮੁੜ ਆ ਢੋਲਾ,
ਗਲ ਲਾ, ਗਲ ਲਾ, ਗਲ ਲਾ ਢੋਲਾ।
(ਭਾਈ ਵੀਰ ਸਿੰਘ)

੩. 'ਆ ਜਾ! ਮੇਲੇ ਵਿਚ ਆ ਜਾ,
ਵਿਸਮਾਦ ਨਗਰ ਦੇ ਰਾਜਾ।'

੪. 'ਹੋਕਾ ਦੇਂਦੇ ਹਾਂ ਪਏ, ਗਲ ਨਾਲ ਲਾ ਲੈ ਲਾ ਲੈ!
ਤੇਰੇ ਬੰਦੇ ਹਾਂ ਖਰੇ, ਕਦਮਾਂ ਵਿਚ ਪਾ ਲੈ, ਪਾ ਲੈ!
ਤੇਰੀ ਦਹਿਲੀਜ਼ ਤੇ ਸਿਰ ਨੀਵਾਂ ਹੈ ਚਾ ਲੈ, ਚਾ ਲੈ!
ਹੋਰ ਕੀ ਆਖੀਏ? ਜੀ ਖੋਲ੍ਹ ਕੇ ਤਾ ਲੈ, ਤਾ ਲੈ!
ਆਇਆ ਹੁਣ ਨਾ ਤੇ
ਕਿਆਮਤ ਨੂੰ ਆਇਆ ਕਿਸ ਕੰਮ?
ਸੁੱਕ ਗਿਆ ਖੇਤ ਜਦੋਂ,
ਮੀਂਹ ਜੇ ਵਰ੍ਹਾਇਆ ਕਿਸ ਕੰਮ?' (ਚਾਤ੍ਰਿਕ)

੫. 'ਵਾਹ ਹਿਮਾਲਾ! ਵਾਹ ਹਿਮਾਲਾ!
ਵਾਹਵਾ ਤੇਰੇ ਉਚੇ ਮੁਨਾਰੇ,
ਵਾਹ ਲਿਸ਼ਕਾਂ! ਵਾਹ ਦਾਤਾਂ ਤੇਰੀਆਂ!
ਵਾਹ ਤੇਰੇ ਅਣਡਿਠੇ ਨਜ਼ਾਰੇ।' (ਚਾਤ੍ਰਿਕ)

# ਅਰਥ ਅਲੰਕਾਰ

ਅਰਥ ਅਲੰਕਾਰ ਦੇ ਭੇਦ ਤਾਂ ਬਹੁਤ ਹਨ, ਪਰ ਇਥੇ ਕੇਵਲ ਉਨ੍ਹਾਂ ਦਾ ਹੀ ਵਰਣਨ ਕੀਤਾ ਜਾਵੇਗਾ ਜਿਹੜੇ ਯੂਨੀਵਰਸਿਟੀ ਨੇ ਪਰੀਖਿਆ ਲਈ ਨੀਅਤ ਕੀਤੇ ਹਨ।

## ੧. ਉਪਮਾ ਅਲੰਕਾਰ

ਲੱਛਣ : ਉਪਮਾ ਦਾ ਅਰਥ ਹੈ 'ਸਮਾਨਤਾ, ਬਰਾਬਰੀ, ਦਰਿਸਟਾਂਤ, ਮਿਸਾਲ'। ਜਿਥੇ ਦੋ'ਹ ਸ਼ੈਆਂ ਦੇ ਭਿੰਨ ਹੋਣ ਤੇ ਵੀ ਕਿਸੇ ਖਾਸ ਗੁਣ ਦੀ ਸਾਂਝ ਕਰਕੇ ਉਨ੍ਹਾਂ ਵਿਚੋਂ ਇਕ ਨੂੰ ਦੂਜੀ ਵਰਗੀ ਦਸਿਆ ਜਾਵੇ, ਤਾਂ ਉਥੇ ਉਪਮਾ ਅਲੰਕਾਰ ਹੁੰਦਾ ਹੈ, ਜਿਵੇਂ—

'ਉਸ ਦੇ ਨੈਣ ਭਖਦੇ ਦੀਵੇ ਦੀ ਲਾਟ ਵਾਕਰ।'

ਮੁਖੜਾ ਉਸਦਾ ਚਮਕਦਾ ਚੰਦ ਵਾਂਙੂ।'

ਇਥੇ 'ਦੀਵੇ ਦੀ ਲਾਟ' ਅਤੇ 'ਨੈਣਾਂ' ਵਿਚ ਸਾਂਝਾ ਗੁਣ 'ਲਾਲ ਹੋਣਾ ਜਾਂ ਭਖਣਾਂ' ਹੋਣ ਕਰਕੇ, ਨੈਣਾਂ ਨੂੰ ਦੀਵੇ ਦੀ ਲਾਟ ਵਰਗਾ ਕਿਹਾ ਹੈ। ਦੂਜੇ ਵਾਕ ਵਿਚ 'ਮੁਖੜੇ' ਨੂੰ ਚਮਕ ਦੇ ਲਿਹਾਜ਼ ਨਾਲ ਚੰਦ ਵਰਗਾ ਕਿਹਾ ਗਿਆ ਹੈ।

ਉਪਮਾ ਅਲੰਕਾਰ ਦੇ ਚਾਰ ਅੰਗ ਹੁੰਦੇ ਹਨ :—

ਉਪਮੇਅ, ਉਪਮਾਨ, ਸਧਾਰਨ ਧਰਮ, ਤੇ ਵਾਚਕ।

**ਉਪਮੇਯ**—ਜਿਸ ਸ਼ੈ ਨੂੰ ਕਿਸੇ ਹੋਰ ਸ਼ੈ ਜਿਹੀ ਕਿਹਾ ਜਾਵੇ, ਜਿਸ ਨੂੰ ਕਿਸੇ ਹੋਰ ਸ਼ੈ ਦੀ ਉਤਮਾ ਜਾਂ ਬਰਾਬਰੀ ਦਿਤੀ ਜਾਵੇ, ਉਸ ਨੂੰ ਉਪਮੇਅ ਆਖਦੇ ਹਨ, ਜਿਵੇਂ 'ਚੰਦ ਵਰਗਾ ਮੁਖੜਾ' ਵਿਚ 'ਮੁਖੜਾ' ਉਪਮੇਅ ਹੈ।

**ਉਪਮਾਨ**—ਜਿਸ ਸ਼ੈ ਵਰਗੀ ਕਿਸੇ ਹੋਰ ਸ਼ੈ ਨੂੰ ਕਿਹਾ ਜਾਵੇ, ਜਿਸ ਦੀ ਉਪਮਾ ਜਾਂ ਤੁਲਨਾ ਹੋਰ ਕਿਸੇ ਸ਼ੈ ਨੂੰ ਦਿਤੀ ਜਾਵੇ, ਉਸ ਨੂੰ ਉਪਮਾਨ ਕਹਿੰਦੇ ਹਨ, ਜਿਵੇਂ 'ਸ਼ੇਰ ਜਿਹਾ ਦਲੇਰ' ਵਿਚ 'ਸ਼ੇਰ' ਉਪਮਾਨ ਹੈ।

**ਸਮਾਨ ਧਰਮ**—ਜਿਹੜਾ ਗੁਣ ਉਪਮੇਅ ਤੇ ਉਪਮਾਨ ਵਿਚ ਸਾਝਾ ਹੁੰਦਾ ਹੈ, ਉਸ ਨੂੰ ਸਮਾਨ ਧਰਮ ਆਖਦੇ ਹਨ, ਜਿਵੇਂ 'ਚੰਦ ਵਰਗਾ ਚਮਕਦਾ ਹੈ ਮੁਖੜਾ' ਤੇ 'ਬਰਫ ਜਿਹਾ ਠੰਡਾ ਪਾਣੀ' ਵਿਚ 'ਚਮਕਣ ਦਾ' ਤੇ 'ਠੰਡਾ ਹੋਣ' ਦਾ ਗੁਣ ਦਾ ਸਮਾਨ ਧੋਰਮ ਹੈ।

**ਵਾਚਕ** ਜਾਂ ਵਾਚਕ ਸ਼ਬਦ—ਜਿਹੜੇ ਸ਼ਬਦ ਉਪਮੇਅ ਤੇ ਉਪਮਾਨ ਦੀ ਸਮਾਨਤਾ ਪ੍ਰਗਟ ਕਰਨ ਲਈ ਵਰਤੇ ਜਾਣ, ਉਨ੍ਹਾਂ ਨੂੰ ਵਾਚਕ ਜਾਂ ਵਾਚਕ ਸ਼ਬਦ ਆਖਦੇ ਹਨ, ਜਿਵੇਂ—ਵਰਗਾ, ਵਾਕਰ, ਜਿਹਾ, ਵਾਂਙੂ, ਵਾਂਙ, ਵਾਂਗਰ, ਜੀਕਰ, ਜਿਵੇਂ, ਸੰਮ ਆਦਿ।

## ਉਪਮਾ ਅਲੰਕਾਰ ਦੇ ਰੂਪ

ਉਪਮਾ ਅਲੰਕਾਰ ਕਈ ਪਰਕਾਰ ਦਾ ਹੁੰਦਾ ਹੈ, ਜਿਵੇਂ—ਪੂਰਨ-ਉਪਮਾ, ਲੁਪਤ ਉਪਮਾ, ਅਲ-ਉਪਮਾ, ਰਸਨ-ਉਪਮਾ, ਉਪਮੇਅ-ਉਪਮਾ ।

### (ੳ) ਪੂਰਨ-ਉਪਮਾ ਅਲੰਕਾਰ

ਜਿਸ ਉਪਮਾ ਵਿਚ ਉਪਮੇਅ, ਉਪਮਾਨ, ਸਮਾਨ ਧਰਮ ਅਤੇ ਵਾਚਕ ਉਪਮਾ ਦੇ ਚਾਰੇ ਅੰਗ ਮੌਜੂਦ ਹੋਣ, ਉਸਨੂੰ ਪੂਰਨ-ਉਪਮਾ ਅਲੰਕਾਰ ਕਹਿੰਦੇ ਹਨ, ਜਿਵੇਂ ਉਸ ਦੀ ਜ਼ਬਾਨ ਸ਼ਹਿਤ ਜਿਹੀ ਮਿੱਠੀ ਹੈ ਤੇ ਉਸ ਦਾ ਸਰੀਰ 'ਸਰੂ' ਵਰਗਾ ਲੰਮਾ ਹੈ ।' ਇਸ ਵਾਕ ਵਿਚ 'ਜ਼ਬਾਨ' ਤੇ 'ਸਰੀਰ' ਉਪਮੇਅ ਹਨ, 'ਸ਼ਹਿਤ' ਤੇ ਸਰੂ ਉਪਮਾਨ. 'ਮਿਠੀ' ਤੇ 'ਲੰਮਾ' ਸਾਧਾਰਨ ਧਰਮ ਅਤੇ 'ਜਹਾ ਤੇ ਵਰਗਾ' ਵਾਚਕ ਸ਼ਬਦ ਹਨ ।

### (ਅ) ਲੁਪਤ-ਉਪਮਾ ਅਲੰਕਾਰ

ਜੇ ਉਪਮਾ ਦੇ ਚਹੁੰ ਅੰਗਾਂ (ਉਪਮੇਅ, ਉਪਮਾਨ, ਸਧਾਰਨ ਧਰਮ ਤੇ ਵਾਚ) ਵਿਚੋਂ ਇਕ ਜਾਂ ਦੋ ਨ ਦਿਤੇ ਹੋਣ, ਅਰਥਾਤ ਲੁਪਤ (ਲੁਕੇ) ਹੋਣ ਤਾਂ ਉਥੇ ਲੁਪਤ-ਉਪਮਾ ਅਲੰਕਾਰ ਹੁੰਦਾ ਹੈ, ਜਿਵੇਂ—

ਦਿਲ ਤੇਰਾ ਹੈ ਸਾਗਰ ਵਰਗਾ, ਮੁਖੜਾ ਸੁਹਣਾ ਚੰਦ ।'

ਇਸ ਤੁਕ ਦੇ ਪਹਿਲੇ ਹਿਸੇ ਵਿਚ ਉਪਮੇਅ (ਦਿਲ), ਉਪਮਾਨ (ਸਾਗਰ), ਵਾਚਕ (ਵਰਗਾ), ਉਪਮਾ ਦੇ ਤਿੰਨ ਅੰਗ ਮੌਜੂਦ ਹਨ, ਪਰ ਸਮਾਜ ਧਰਮ (ਉਦਾਰਤਾ, ਵਿਸ਼ਾਲਤਾ) ਲੁਕਿਆ ਹੋਇਆ ਜਾਂ ਲੁਪਤ ਹੈ । ਇਸ ਕਰਕੇ ਇਥੇ ਲੁਪਤ ਉਪਮਾ ਅਲੰਕਾਰ ਹੈ । ਕਿਉਂਕਿ ਇਥੇ ਸਮਾਨ ਧਰਮ ਲੁਪਤ ਹੈ, ਇਸ ਕਰਕੇ ਇਸ ਨੂੰ ਸਾਮਾਨ-ਧਰਮ-ਲੁਪਤ ਉਪਮਾ ਅਲਕਾਰ ਜਾਂ ਧਰਮ-ਲੁਪਤ-ਉਪਮਾ ਅਲੰਕਾਰ ਕਿਹਾ ਜਾਂਦਾ ਹੈ ।

ਉਪਰਲੀ ਤੁਕ ਦੇ ਦੂਜੇ ਹਿੱਸੇ ਵਿਚ ਉਪਮੇਅ (ਮੁਖੜਾ), ਉਪਮਾਨ (ਚੰਦ), ਸਮਾਨ ਧਰਮ (ਸੁਹਣਾ) ਉਪਮਾ ਦੇ ਤਿੰਨ ਅੰਗ ਮੌਜੂਦ ਹਨ, ਪਰ ਵਾਚਕ (ਵਰਗਾ, ਜਿਹਾ ਆਦਿ) ਲੁਪਤ ਹੈ । ਇਸ ਕਰਕੇ ਇਹ ਲੁਪਤ ਉਪਮਾ ਅਲੰਕਾਰ ਹੈ । ਕਿਉਂਕਿ ਇਥੇ ਵਾਚਕ ਲੁਪਤ ਹੈ ਇਸ ਕਰਕੇ ਇਸ ਨੂੰ ਵਾਚਕ-ਲੁਪਤ ਅਲੰਕਾਰ ਆਖਦੇ ਹਨ । ਇਸੇ ਤਰ੍ਹਾਂ—

'ਤੇਰੇ ਦੰਦ ਮੋਤੀਆਂ ਦੇ ਦਾਣੇ,
ਹੱਸਦੀ ਦੇ ਕਿਰ ਜਾਣਗੇ ।'

ਵਿਚ ਵੀ ਵਾਚਕ ਲੁਪਤ ਹੈ, ਇਸ ਕਰਕੇ ਇਥੇ ਵਾਚਕ-ਲੁਪਤ-ਉਪਮਾ ਅਲੰਕਾਰ ਹੈ।

ਕੂੰਜ-ਕੁਰਲਾਟਾਂ ਪੈ ਗਈਆਂ

ਜਾਂ ਸੁਣੀ ਇਹ ਦਰਦ ਕਹਾਣੀ।'

ਇਥੇ 'ਕੂੰਜ ਕੁਰਲਾਟਾ' ਤੋਂ ਭਾਵ ਹੈ ਕੂੰਜ ਦੀ ਕੁਰਲਾਟ ਵਰਗੀਆਂ ਦਿਲ ਚੀਰਵੀਆਂ ਜਾਂ ਦਰਦ ਭਰੀਆਂ ਕੁਰਲਾਟਾਂ। ਇਸ ਕਰਕੇ ਇਥੇ 'ਕੂੰਜ ਦੀ ਕੁਰਲਾਟ' (ਉਪਮਾਨ), 'ਵਰਗੀਆਂ' ਵਾਚਕ ਅਤੇ 'ਚੀਰਵੀਆਂ' (ਸਮਾਨ ਧਰਮ) ਉਪਮਾ ਤੇ ਤਿੰਨ ਅੰਗ ਲੁਪਤ ਹਨ, ਕੇਵਲ ਉਪਮੇਅ (ਕੁਰਲਾਟਾਂ) ਹੀ ਮੌਜੂਦ ਹੈ। ਇਸ ਲੁਪਤ ਉਪਮਾ ਅਲੰਕਾਰ ਨੂੰ ਵਾਚਕ-ਧਰਮ-ਉਪਮਾਨ ਲੁਪਤ ਉਪਮਾ ਅਲੰਕਾਰ ਹਨ।

(ੲ) ਮਾਲ ਉਪਮਾ (ਜਾਂ ਬਹੁਤ-ਉਪਮਾ) ਅਲੰਕਾਰ

ਜਿਥੇ ਇਕ ਉਪਮੇਅ ਦੇ ਬਹੁਤੇ ਉਪਮਾਨ ਦਿਤੇ ਹੋਏ ਹੋਣ, ਉਥੇ ਮਾਲ ਉਪਮਾ (ਜਾਂ ਬਹੁ-ਉਪਮਾ) ਅਲੰਕਾਰ ਹੁੰਦਾ ਹੈ, ਜਿਵੇਂ—

'ਸਹਿਤ ਜਿਹੀ ਮਿੱਠੀ ਤੇ ਤੀਰ ਜਿਹੀ ਤਿੱਖੀ।

ਕੋਕਲ ਜਿਹੀ ਨੱਚਣੀ ਹੈ ਤੇਰੀ ਜੀਭ।'

ਇਥੇ ਜੀਭ-ਉਪਮੇਅ ਅਤੇ ਇਸ ਦੇ ਤਿੰਨ ਉਪਮਾਨ—ਸਹਿਤ, ਤੀਰ, ਕੋਕਲ ਦਿਤੇ ਹਨ। ਇਸ ਲਈ ਇਹ ਮਾਲ-ਉਪਮਾ ਅਲੰਕਾਰ ਹੈ।

'ਮੁਖ ਖਿੜਿਆਂ ਵਾਂਗ ਗੁਲਾਬ ਦੇ, ਸੁਹਣਾ ਜੀਕਰ ਚੰਦ।

ਕੋਮਲ ਜਿਵੇਂ ਫੁੱਲ ਸੱਜਰੇ, ਹਰ ਦਮ ਰਹੇ ਅਨੰਦ।'

ਇਥੇ ਇਕ 'ਉਪਮੇਅ (ਮੁੱਖ) ਦੇ 'ਗੁਲਾਬ' 'ਚੰਦ' ਤੇ ਫੁੱਲ ਤਿੰਨ ਉਪਮਾਨ ਹਨ। ਇਸ ਕਰਕੇ ਇਥੇ ਮਾਲ-ਉਪਮਾ (ਜਾਂ ਬਹੁ-ਉਪਮਾ ਅਲੰਕਾਰ) ਹੈ।

'ਸ਼ੇਰ ਜਿਹਾ ਭੈ ਰਚਿਤ, ਸਖੀ ਵਾਂਗ ਬੱਦਲਾਂ,

ਤ੍ਰੀਮਤ ਵਾਂਗ ਨਰਮ-ਚਿਤ, ਦਸਮੇਸ਼ ਜੀ ਦਾ ਖਾਲਸਾ।

ਇਥੇ ਵੀ ਇਕ ਉਪਮੇਅ ਦੇ ਤਿੰਨ ਉਪਮਾਨ ਹਨ।

(ਸ) ਰਸਨ-ਉਪਮਾ ਅਲੰਕਾਰ

(ਸੰਗਲੀ-ਵਤ ਉਪਮਾ ਅਲੰਕਾਰ)

ਲੱਛਣ—ਜਿਥੇ ਇਕ ਉਪਮੇਅ ਹੈ ਦੂਜੀ ਉਪਮਾ ਦਾ ਉਪਮਾਨ, ਦੂਜੀ ਦੇ ਉਪਮੇਅ ਨੂੰ ਤੀਜੀ ਦਾ ਉਪਮਾਨ, ਤੀਜੀ ਦੇ ਉਪਮੇਅ ਨੂੰ ਚੌਥੀ ਦਾ ਉਪਮਾਨ ਬਣਾਇਆ ਜਾਵੇ ਅਤੇ ਇਸ ਤਰ੍ਹਾਂ ਉਪਮੇਆਂ ਉਪਮਾਨਾਂ ਦੀ ਲੜੀ ਬੱਝ ਜਾਵੇ, ਜਾਂ ਸੰਗਲੀ ਬਣ ਜਾਵੇ, ਉਥੇ ਰਸਨ-ਉਪਮਾਂ ਅਲੰਕਾਰ ਜਾਂ ਸੰਗਲੀ-ਵਤ-ਉਪਮਾ ਅਲੰਕਾਰ ਹੁੰਦਾ ਹੈ। ਜਾਂ ਇਉਂ ਕਹੋ ਜਿਥੇ ਇਕ ਸ਼ੈ ਵਰਗੀ ਦੂਜੀ ਨੂੰ ਕਿਹਾ ਜਾਵੇ ਦੂਜੀ ਵਰਗੀ ਕਿਸੇ ਤੀਜੀ ਨੂੰ, ਤੀਜੀ ਵਰਗੀ ਚੌਥੀ ਨੂੰ ਤੇ ਚੌਥੀ ਵਰਗੀ ਪੰਜਵੀਂ ਨੂੰ ਕਿਹਾ ਜਾ ਜਾਵੇ ਤਾਂ ਉਥੇ ਰਸਨ-ਅਲੰਕਾਰ ਹੁੰਦਾ ਹੈ, ਜਿਵੇਂ—

'ਗੁਰੂ ਨਾਨਕ ਨੂੰ ਸਮਝੇਂ ਅਕਾਲ ਸਮ,
ਗੁਰੂ ਨਾਨਕ ਸਮ ਸ੍ਰੀ ਦਸਮੇਸ ਨੂੰ ਪਛਾਣੀਏ ।
ਦਸਮੇਸ਼ ਰੂਪ ਸਜੇ ਸਨ ਜੋ ਪੰਜ ਪਿਆਰੇ,
ਪਿਆਰੇ ਪੰਜਾਂ ਜਿਹਾ ਪੱਕਾ ਸਿੰਘ ਜਾਣੀਏ ।'

ਇਥੇ ਪਹਿਲੀ ਉਪਮਾ ਦਾ ਉਪਮੇਅ 'ਗੁਰੂ ਨਾਨਕ' ਤੇ 'ਅਕਾਲ' ਉਪਮਾਨ ਹੈ। ਫਿਰ ਇਹ ਉਪਮੇਅ (ਗੁਰੂ ਨਾਨਕ) ਉਪਮਾਨ ਹੈ ਅਤੇ 'ਸ੍ਰੀ ਦਸਮੇਸ' ਉਪਮੇਅ ਹੈ। ਫਿਰ ਇਸ ਦੂਜੇ ਉਪਮੇਅ ਨੂੰ ਤੀਜੀ ਉਪਮਾ ਦਾ ਉਪਮਾਨ ਬਣਾ ਕੇ 'ਪੰਜ ਪਿਆਰੇ' ਨੂੰ ਉਸ ਦਾ ਉਪਮੇਅ ਬਣਾਇਆ ਹੈ। ਅੰਤ ਵਿਚ ਤੀਜਾ ਉਪਮੇਅ 'ਪੰਜ ਪਿਆਰੇ' ਚੌਥੀ ਉਪਮਾ ਦਾ ਉਪਮਾਨ ਹੋਇਆ ਅਤੇ 'ਪੱਕਾ ਸਿੰਘ' ਉਸ ਦਾ ਉਪਮੇਅ ਬਣਿਆ। ਦੂਜੇ ਸ਼ਬਦਾਂ ਵਿਚ ਇਥੇ ਗੁਰੂ ਨਾਨਕ ਨੂੰ ਅਕਾਲ (ਪਰਮਾਤਮਾ) ਜਿਹਾ, ਸ੍ਰੀ ਦਸਮੇਸ਼ ਦੇ ਗੁਰੂ ਨਾਨਕ ਜਿਹਾ ਪੰਜਾਂ ਪਿਆਰਿਆਂ ਨੂੰ ਸ੍ਰੀ ਦਸ਼ਮੇਸ ਜਿਹਾ ਅਤੇ ਪੱਕੇ ਸਿੰਘ ਨੂੰ ਪੰਜਾਂ ਪਿਆਰਿਆਂ ਜਿਹਾ ਦੱਸ ਕੇ ਉਧਮੇਅ ਤੇ ਉਪਮਾਨਾਂ ਦੀ ਸੰਗਲੀ ਬਣਾਈ ਗਈ ਹੈ।

ਹੋਰ ਉਦਾਹਰਣਾਂ—

੧. 'ਬੀਰ ਗੱਜਦੇ ਨੇ ਸ਼ੇਰ ਵਾਂਗ,
ਸ਼ੇਰ ਸੰਢੇ ਦੇ ਆਕਾਰ ਦੇ।
ਸੰਢੇ ਵੀ ਉਹ ਹਾਥੀ ਵਾਂਗ ਵੱਡੇ ਵੱਡੇ
ਹਾਥੀ ਵੀ ਨੇ ਵਾਂਗਰਾਂ ਪਹਾੜ ਦੇ।'

੨. 'ਬੰਸ ਜਿਹੇ ਭਾਗ ਵੱਡੇ
ਭਾਗਾਂ ਜਿਹਾ ਦਿਲ ਮਹਾਨ
ਦਿਲ ਵਾਂਗਰ ਹੱਥ ਤੇਰੇ
ਦਾਨ ਹੈ ਵੇ ਹੱਥ ਸਮਾਨ।'

(ਹ) ਉਪਮੇਅ—ਉਪਮਾਨ ਅਲੰਕਾਰ

ਜਿਥੇ ਇਕ ਉਪਮਾ ਦੇ ਉਪਮੇਅ ਨੂੰ ਦੂਜੀ ਦਾ ਉਪਮਾਨ ਅਤੇ ਉਪਮਾਨ ਨੂੰ ਉਪਮੇਅ ਬਣਾਇਆ ਜਾਵੇ, ਜਾਂ ਦੋਂ ਸ਼ੈਆਂ ਨੂੰ ਵਾਰੀ ਵਾਰੀ ਇਕ ਦੂਜੀ ਦਾ ਉਪਮੇਅ ਤੇ ਉਪਮਾਨ ਬਣਾਇਆ ਜਾਵੇ, ਤੇ ਕਿਹਾ ਜਾਵੇ, ਇਹ ਉਸ ਵਰਗੀ ਹੈ ਤੇ ਉਹ ਇਸ ਵਰਗੀ, ਉਥੇ ਉਪਮੇਅ-ਉਪਮਾਨ ਅਲੰਕਾਰ ਹੁੰਦਾ ਹੈ, ਜਿਵੇਂ—

'ਗੋਬਿੰਦ ਸਮ ਗੁਰੁ ਜਾਣ, ਗੋਬਿੰਦ ਗੁਰ ਸਮ ਜਾਣੀਏ।'

ਇਥੇ ਪਹਿਲਾਂ 'ਗੁਰੂ' ਉਪਮੇਅ ਹੈ 'ਗੋਬਿੰਦ' ਉਪਮਾਨ, ਫਿਰ 'ਗੋਬਿੰਦ' ਉਪਮੇਅ ਹੈ ਅਤੇ 'ਗੁਰੂ' ਉਪਮਾਨ।

'ਫੁੱਲ ਜਿਹਾ ਪਿਆਰਾ ਕੋਮਲ ਪਿਆਰੇ ਜਿਹਾ ਫੁਲ ਹੈ।'

ਇਥੇ ਪਹਿਲਾਂ 'ਪਿਆਰ' ਉਪਮੇਅ ਤੇ 'ਫੁੱਲ ਉਪਮਾਨ ਹੈ, ਫਿਰ 'ਫੁੱਲ ਉਪਮੇਅ ਅਤੇ ਪਿਆਰ ਉਪਮਾਨ ਹੈ।

ਇਸ ਲਈ ਇਥੇ ਉਪਮੇਅ-ਉਪਮੇਅ-ਉਪਮਾਨ ਅਲੰਕਾਰ ਹੈ।

## ੨. ਦਰਿਸ਼ਟਾਂਤ ਅਲੰਕਾਰ

ਜਿਥੇ ਪਰਸੰਗ ਜਾਂ ਗੱਲ ਦਾ ਪੂਰਾ ਗਿਆਨ ਕਰਾਉਣ ਲਈ ਉਸ ਨੂੰ ਉਹੋ ਜਿਹੀ ਕਿਸੇ ਗੱਲ ਦੀ ਮਿਸਾਲ ਦੇ ਕੇ ਸਪਸ਼ਟ ਕੀਤਾ ਜਾਵੇ, ਉਥੇ ਦਰਿਸ਼ਟਾਂਤ ਅਲੰਕਾਰ ਹੁੰਦਾ ਹੈ ਜਿਵੇਂ—

੧. 'ਭਰੀਐ ਹਥੁ ਪੈਰੁ ਤਨੁ ਦੇਹ
ਪਾਨੀ ਧੋਤੈ ਉਤਰਸੁ ਖੇਹ।
ਮੂਤ ਪਲੀਤੀ ਕਪੜੁ ਹੋਇ।
ਦੇ ਸਾਬੂਣ ਲਈਐ ਓਹੁ ਧੋਇ।
ਭਰੀਐ ਮਤਿ ਪਾਪਾ ਕੈ ਸੰਗਿ
ਓਹੁ ਧੋਪੈ ਨਾਵੈ ਕੈ ਰੰਗਿ।' (ਜਪੁਜੀ)

੨. ਰੇ ਮਨ, ਐਸੀ ਹਰਿ ਸਿਉ ਪ੍ਰੀਤਿ ਕਰਿ
ਜੈਸੀ ਜਲ ਕਮਲੇਹਿ,
ਲਹਿਰੀ ਨਾਲ ਪਛਾੜੀਐ ਭੀ ਵਿਗਸੈ ਅਸਨੇਹਿ।...
ਰੇ ਮਨ, ਐਸੀ ਹਰਿ ਸਿਉ ਪ੍ਰੀਤਿ ਕਰਿ
ਜੈਸੀ ਮਛੁਲੀ ਨੀਰ।...
ਬਿਨੁ ਜਲ ਘੜੀ ਨਾ ਜੀਵਈ,
ਪ੍ਰਭੁ ਜਾਣੈ ਅਭਿਪੀਰ।
ਰੇ ਮਨ, ਐਸੀ ਹਰਿ ਸਿਉ ਪ੍ਰੀਤ ਕਰਿ
ਜੈਸੀ ਚਾਤ੍ਰਿਕ ਮੇਹ।
ਸਰ ਭਰਿ ਥਲ ਸਰੀਆਵਲੇ,
ਇਕ ਬੂੰਦ ਨ ਪਵਈ ਕੇਹ।...
(ਸ੍ਰੀ ਅਸਟਪਦੀਆਂ ਮ. ੧)

੩. ਜਿਉ ਬਾਰਕੁ ਪੀ ਖੀਰ ਅਘਾਵੈ,
ਜਿਉ ਨਿਰਧਨ ਧਨ ਦੇਖ ਸੁਖ ਪਾਵੈ.
ਤ੍ਰਿਖਾਵੰਤ ਜਲ ਪੀਵਤ ਠੰਢਾ,
ਤਿਉ ਹਰਿ ਸੰਗਿ ਇਹੁ ਮਨ ਭੀਨਾ ਜਿਉ।

ਜਿਉਂ ਅੰਧਿਆਰੇ ਦੀਪਕ ਪ੍ਰਗਾਸਾ,
ਭਰਤਾ ਚਿਤਵਤ ਪੂਰਨ ਆਸਾ
ਮਿਲਿ ਪ੍ਰੀਤਮ ਜਿਉਂ ਹੋਤ ਅਨੰਦਾ
ਤਿਉ ਹਰਿ ਰੰਗਿ ਮਨ ਰੰਗੀਨਾ ਜੀਉ ।

(ਮਾਝ ਮ: ੫)

੪. ਸਤਿਗੁਰੂ ਨਾਨਕ ਪ੍ਰਗਟਿਆ,
ਮਿਟੀ ਧੁੰਧ ਜਗ ਚਾਨਣ ਹੋਆ ।
ਜਿਉਂ ਕਰ ਸੂਰਜ ਨਿਕਲਿਆ,
ਤਾਰੇ ਛਪੇ ਅੰਧੇਰ ਪਲੋਆ ।

(ਭਾਈ ਗੁਰਦਾਸ)

੫. ਜਿਉਂ ਜਲ ਮਹਿ ਜਲੁ ਆਇ ਖਟਾਨਾ
ਤਿਉਂ ਜੋਤੀ ਸੰਗਿ ਜੋਤ ਸਮਾਨਾ ।'

੬. ਪਤ੍ਰਨ ਤੋਂ ਸੀ ਇਸ ਤਰ੍ਹਾਂ ਕਣਿਆਉਂਦਾ
ਕਾਂ ਗਲੇਲੇ ਤੋਂ ਜਿਵੇਂ ਘਬਰਾਉਂਦਾ ।

੭. ਵਾਂਗ ਬੰਦੇ ਮੈਂ ਅੱਡੀਆਂ ਰਗੜਦਾ ਨਹੀਂ,
ਇਕ ਆ ਰਿਹਾ ਇਕ ਜਾ ਰਿਹਾ । (ਚਾਤ੍ਰਿਕ)

੮. ਵਾਂਗ ਬੰਦੇ ਮੈਂ ਅੱਡੀਆਂ ਰਗੜਦਾ ਨਹੀਂ,
ਮਰਨ ਲੱਗਿਆਂ ਲੱਤਾਂ ਅੜਾਉਂਦਾ ਨਹੀਂ ।

(ਚਾਤ੍ਰਿਕ)

ਨੋਟ :—ਉਪਮਾ ਅਲੰਕਾਰ ਵਿਚ ਦੋ'ਹ ਭਿੰਨ 'ਚੀਜ਼ਾਂ' ਦੇ ਕਿਸੇ 'ਗੁਣ' ਦੀ ਸਮਾਨਤਾ ਦੱਸੀ ਜਾਂਦੀ ਹੈ ਅਤੇ ਦਰਿਸ਼ਟਾਂਤਕ ਅਲੰਕਾਰ ਵਿਚ ਦੋ'ਹ ਭਿੰਨ ਭਿੰਨ ਗੱਲਾਂ ਜਾਂ ਪਰਸੰਗਾਂ ਦੀ ਸਮਾਨਤਾ ਦੱਸੀ ਹੁੰਦੀ ਹੈ ।

## ੩. ਰੂਪਕ ਅਲੰਕਾਰ

ਲੱਛਣ : ਜਿਥੇ ਉਪਮਾਨ ਨੂੰ ਅਤੇ ਉਪਮੇਯ ਨੂੰ ਇਕ ਰੂਪ ਕਰਕੇ ਦੱਸਿਆ ਜਾਵੇ ਉਥੇ ਰੂਪਕ ਅਲੰਕਾਰ ਹੁੰਦਾ ਹੈ, ਜਿਵੇਂ—

'ਕੁਦਰਤ ਦੇ ਹੱਥਾਂ ਦੀ
ਚਿਣੀ ਦੀਵਾਰ ਹਿਮਾਲਾ ।
ਸੁਹਜ ਦਾ ਬਾਜ਼ਾਰ,
ਖੁਦਾਈ ਰਹਿਮਤ ਦਾ ਭੰਡਾਰ ਹਿਮਾਲਾ ।

ਇੰਦਰ ਰਾਜੇ ਦੇ ਲਸ਼ਕਰ ਦਾ
ਕੋਟ ਕਿੰਗਰੇਦਾਰ ਹਿਮਾਲਾ।
ਭਾਰਤ ਦੇ ਅਣਮੁੱਕ ਖਜ਼ਾਨਿਆਂ ਦਾ,
ਕੁੰਜੀ ਬਰਦਾਰ, ਹਿਮਾਲਾ।
ਬਾਬੇ ਆਦਮ ਦੇ ਬੇਲੇ ਦਾ
ਜਟਾ ਜੂਟ ਕੋਈ ਸੰਤ ਉਦਾਸੀ।
ਬੂਟੀਆਂ ਧਾਤਾਂ ਦੀ ਭਰ ਬਗਲੀ,
ਬੈਠਾ ਆਸਣ ਲਾ ਸੰਨਿਆਸੀ।
ਭਾਨ ਮਤੀ ਦਾ ਥੈਲਾ ਸਾਂਭੀ,
ਖੇਲ ਕਰੇ ਉਸਤਾਦ ਮਦਾਰੀ।
ਵੈਦ ਧਨੰਤਰ ਦਾ ਕੰਪੌਂਡਰ,
ਖੋਲ੍ਹੀ ਬੈਠ ਹਟ ਪਸਾਰੀ।

(ਚਾਤ੍ਰਿਕ)

ਇਸ ਅਲੰਕਾਰ ਦੇ ਮੁੱਖ ਭੇਦ ਦੋ ਹਨ...(ੳ) ਅਭੇਦ ਰੂਪਕ ਅਤੇ (ਅ) ਤਦ-ਰੂਪ ਰੂਪਕ

## (ੳ) ਅਭੇਦ ਰੂਪਕ

ਜਿਥੇ ਉਪਮੇਅ ਅਤੇ ਉਪਮਾਨ ਵਿਚ ਕੋਈ ਭੇਦ ਨ ਹੋਵੇ, ਦੋਵੇਂ, ਇਕ ਦੂਜੇ ਤੋਂ ਅਭਿੰਨ ਹੋਣ, ਉਥੇ ਅਭੇਦ ਰੂਪਕ ਅਲੰਕਾਰ ਹੁੰਦਾ ਹੈ, ਜਿਵੇਂ:—

'ਚੰਦ ਮੁਖ ਤੇਰੇ ਤੇ ਮੋਹਿਤ ਹੋ ਕੇ
ਅੱਖਾਂ ਅਸਾਂ ਚਕੋਰਾਂ ਨੇ ਗੱਡੀਆਂ ਨੇ।'

ਇਥੇ ਮੁਖ ਨੂੰ ਚੰਦ ਕਹਿ ਕੇ ਅਤੇ ਕਵੀ ਨੂੰ ਚਕੋਰ ਕਹਿਕੇ ਉਪਮੇਅ ਤੇ ਉਪਮਾਨ ਦੀ ਅਭਿੰਨਤਾ ਪਰਗਟ ਕੀਤੀ ਹੈ।

ਨੈਣ ਕਮਲ ਤੇਰੇ ਮੇਰੇ ਜਾਦੂਗਰ ਪ੍ਰੀਤਮ
ਵੇਖਣ ਹਾਰ ਭੌਰੇ ਨੂੰ ਮਸਤ ਕਰਦੇ।

ਇਥੇ ਨੈਣਾ (ਅੱਖਾਂ) ਨੂੰ ਕਮਲ ਕਿਹਾ ਗਿਆ ਹੈ, ਪ੍ਰੀਤਮ ਨੂੰ ਜਾਦੂਗਰ ਅਤੇ ਵੇਖਣ ਹਾਰ ਨੂੰ ਭੌਰਾ। ਇਸ ਤਰ੍ਹਾਂ ਉਪਮੇਅ ਅਤੇ ਉਪਮਾਨ ਨੂੰ ਇਕ ਰੂਪ ਦਸਿਆ ਗਿਆ ਹੈ। ਸੋ ਇਥੇ ਅਭੇਦ ਰੂਪਕ ਅਲੰਕਾਰ ਹੈ।

ਅਭੇਦ ਰੂਪਕ ਅਲੰਕਾਰ ਦੇ ਅਗਾਂਹ ਤਿੰਨ ਭੇਦ ਹਨ, ਅਰਥਾਤ ਸਮ ਅਧਿਕ ਅਤੇ ਨਿਊਨ।

## ੧. ਸਮ—ਅਭੇਦ ਰੂਪਕ

ਜਿਥੇ ਉਪਮੇਅ ਨੂੰ ਪੂਰਨ ਤੌਰ ਤੇ ਉਪਮਾਨ ਦੇ ਬਰਾਬਰ ਕਿਹਾ ਜਾਵੇ ਜਿਵੇਂ:—

ਮੁੰਦਾ ਸੰਤੋਖੁ ਸਰਮ ਪਤੁ ਝੋਲੀ,
ਧਿਆਣ ਕੀ ਕਰਹਿ ਬਿਭੂਤਿ।
ਖਿੰਥਾ ਕਾਲ, ਕੁਆਰੀ ਕਾਇਆ,
ਜੁਗਤਿ ਡੰਡਾ ਪਰਤੀਤਿ। (ਜਪੁਜੀ)

ਇਥੇ ਸੰਤੋਖ ਨੂੰ ਮੁੰਦਰਾਂ, ਸਰਮ ਪਤ ਨੂੰ ਝੋਲੀ, ਧਿਆਨ ਨੂੰ ਬਿਭੂਤੀ, ਕਾਲ ਨੂੰ ਖਿੰਥਾ, ਪਰਮਾਤਮਾ ਨੂੰ ਮਿਲਣ ਦੀ ਜੁਗਤੀ ਨੂੰ ਕੁਆਰੀ ਕਾਇਆ ਅਤੇ ਪਰਤੀਤ ਨੂੰ ਡੰਡਾ ਬਣਾ ਕੇ ਅਸਲੀ ਜੋਗੀ ਬਣਨ ਦਾ ਉਪਦੇਸ਼ ਹੈ। ਇਥੇ ਉਪਮੇਅ ਅਤੇ ਉਪਮਾਨ ਵਿਚ ਸਮਤਾ ਹੈ, ਉਹ ਹਰ ਤਰ੍ਹਾਂ ਇਕ ਰੂਪ ਦਸੇ ਗਏ। ਇਸੇ ਤਰ੍ਹਾਂ—

੧. 'ਜਤੁ ਪਹਾਰਾ ਧੀਰਜੁ ਸੁਨਿਆਰੁ।
ਅਹਰਣਿ ਮਤਿ ਵੇਦੁ ਹਥਿਆਰੁ।
ਭਉ ਖਲਾ ਅਗਨਿ ਤਪ ਤਾਉ।
ਭਾਂਡਾ ਭਾਉ ਅੰਮ੍ਰਿਤ ਤਿਤੁ ਢਾਲਿ।
ਘੜੀਐ ਸਬਦੁ ਸਚੀ ਟਕਸਾਲ। (ਜਪੁਜੀ)

੨. 'ਪਵਣੁ ਗੁਰੂ ਪਾਣੀ ਪਿਤਾ ਮਾਤਾ ਧਰਤਿ ਮਹਤੁ।
ਦਿਵਸੁ ਰਾਤਿ ਦੁਇ ਦਾਇ ਦਾਇਆ
ਖੇਲੈ ਸਗਲ ਜਗਤੁ। (ਜਪੁਜੀ)

੩. ਠਾਠਾਂ ਨਹੀਂ ਸਨ ਮਾਰੀਆਂ
'ਜੀਵਨ ਨਦੀ ਦੀ ਧਾਰ' ਨੇ। (ਚਾਤ੍ਰਿਕ)

੪. ਦਿਲ ਦਰਿਆ ਸਮੁੰਦਰੋਂ ਡੂੰਘੇ,
ਕੌਣ ਦਿਲਾਂ ਦੀਆਂ ਜਾਣੇ ?

੫. ਚੰਦ ਮੁਖੜੇ ਵਿਚ ਬਲਦੀਆਂ ਦੋ ਨੈਣ ਮਸ਼ਾਲਾਂ।

## ੨. ਅਧਿਕ ਅਭੇਦ ਰੂਪਕ

ਜਿਥੇ ਉਪਮੇਅ ਨੂੰ ਉਪਮਾਨ ਦਾ ਰੂਪ ਦੱਸ ਕੇ ਨਾਲ ਹੀ ਉਸ ਵਿਚ ਉਪਮਾਨ ਨਾਲੋਂ ਕੋਈ ਵਡੇਰਾ ਗੁਣ ਦਸਿਆ ਜਾਵੇ, ਉਪਮੇਅ ਤੇ ਉਪਮਾਨ ਦੀ ਸਮਤਾ ਕਰਦੇ ਹੋਏ ਇਕ ਦੀ ਵਿਸ਼ੇਸ਼ਤਾ ਪਰਗਟ ਕੀਤੀ ਜਾਵੇ, ਉਥੇ ਅਧਿਕ ਅਭੇਦ ਰੂਪਕ ਅਲੰਕਾਰ ਹੁੰਦਾ।

ਹੈ, ਜਿਵੇਂ—

'ਐਸਾ ਹਰਿ ਧਨ ਸੰਚੀਏ ਭਾਈ ।
ਭਾਹਿ ਨ ਜਾਲੈ ਜਲਿ ਨਹੀਂ ਡੂਬੈ,
ਸੰਗ ਛੱਡਿ ਕਰਿ ਕਤਹੂ ਨ ਜਾਈ ।
ਤੋਟਿ ਨ ਆਵੈ ਨਿਖਟਿ ਨ ਜਾਇ ।
ਖਾਇ ਖਰਚਿ ਮਨੁ ਰਹਿਆ ਅਘਾਇ । (ਆਸਾ ਮ: ੫)

ਇਥੇ ਹਰੀ ਪਰਮਾਤਮਾ ਨੂੰ ਧਨ ਵੀ ਕਿਹਾ ਹੈ ਪਰ ਨਾਲ ਹੀ ਦਸਿਆ ਕਿ ਇਸ ਹਰੀ-ਧਨ ਵਿਚ ਸੰਸਾਰਕ ਧਨ ਨਾਲੋਂ ਕਈ ਵਿਸ਼ੇਸ਼ਤਾਈਆਂ ਜਾਂ ਉਚੇਰੇ ਗੁਣ ਹਨ । ਉਪਮੇਅ-ਉਪਮਾਨ ਦੀ ਅਭੇਦਤਾ ਵੀ ਹੈ ਅਤੇ ਉਪਮੇਅ ਦੀ ਉਪਮਾਨ ਨਾਲੋਂ ਵਿਸ਼ੇਸ਼ਤਾ ਵੀ । ਇਸ ਕਰਕੇ ਇਥੇ ਅਧਿਕ ਅਭੇਦ ਰੂਪ ਅਲੰਕਾਰ ਹੈ । ਇਸੇ ਤਰ੍ਹਾਂ—

ਗੱਭਰੂ ਸੁੰਦਰ ਸਰੂ ਦਾ ਬੂਟਾ
ਨਾਲ ਮਟਕ ਦੇ ਤੁਰਦਾ ।'

ਇਥੇ ਗਭਰੂ ਨੂੰ ਸਰ ਦਾ ਬੂਟਾ ਕਿਹਾ, ਦੋਵੇਂ ਇਕ ਰੂਪ ਦਸੇ ਹਨ । ਇਸ ਕਰਕੇ ਅਭੇਦ ਰੂਪਕ ਅਲੰਕਾਰ ਹੈ, ਪਰ ਨਾਲ ਹੀ ਗੱਭਰੂ ਵਿਚ ਇਕ ਅਜਿਹਾ ਗੁਣ ਦਸਿਆ ਹੈ ਜਿਹੜਾ ਸਰੂ ਵਿਚ ਹੈ ਨਹੀਂ । ਅਰਥਾਤ ਸਰੂ ਇਕ ਥਾਂ ਗਡਿਆ ਰਹਿੰਦਾ ਹੈ ਪਰ ਗੱਭਰੂ ਤੁਰਦਾ ਵੀ ਹੈ । ਇਸ ਤਰ੍ਹਾਂ ਗਭਰੂ ਸਰੂ ਵਰਗਾ ਵੀ ਹੈ ਅਤੇ ਉਸ ਨਾਲੋਂ ਵਿਸ਼ੇਸ਼ਤਾ ਵਾਲਾ ਵੀ । ਇਸ ਲਈ ਇਹ ਅਧਿਕ ਰੂਪ ਅਲੰਕਾਰ ਹੈ ।

## ੩. ਨਿਊਨ ਅਭੇਦ ਰੂਪਕ

ਜਿਥੇ ਉਪਮੇਅ ਜਾਂ ਉਪਮਾਨ ਦੀ ਸਮਤਾ ਵਿਚ ਕੁਝ ਨਿਊਨਤਾ (ਊਣ ਜਾਂ ਕਮੀ) ਦੱਸੀ ਜਾਵੇ, ਅੰਰਥਾਤ ਉਪਮੇਅ ਤੇ ਉਪਮਾਨ ਨੂੰ ਇਕ ਰੂਪ ਜਾਂ ਅਭੇਦ ਦੱਸ ਕੇ ਨਾਲ ਹੀ ਕਿਹਾ ਹੋਵੇ ਕਿ ਇਕ ਵਿਚ ਦੂਏ ਨਾਲੋਂ ਕੁਝ ਕਮੀ ਹੈ; ਤਾਂ ਨਿਊਨ ਅਭੇਦ ਰੂਪਕ ਅਲੰਕਾਰ ਹੁੰਦਾ ਹੈ, ਜਿਵੇਂ—

ਖੰਭਾਂ ਬਿਨਾਂ ਪੰਛੀ ਹੈ ਸ਼੍ਰੀ ਦਸਮੇਸ਼ ਦਾ ਘੋੜਾ ।'

ਇਥੇ ਘੋੜੇ ਨੂੰ ਪੰਛੀ ਕਿਹਾ ਹੈ, ਦੋਵੇਂ ਇਕ ਰੂਪ ਜਾਂ ਅਭੇਦ ਦਸੇ ਹਨ, ਇਸ ਕਰਕੇ ਅਭੇਦ ਰੂਪ ਅਲੰਕਾਰ ਹੈ । ਪਰ ਇਹ ਵੀ ਦਸਿਆ ਹੈ ਕਿ ਘੋੜੇ ਵਿਚ ਪੰਛੀ ਨਾਲੋਂ ਇਹ ਘਾਟਾ ਹੈ । ਪੰਛੀ ਦੇ ਖੰਭ ਹੁੰਦੇ ਹਨ, ਪਰ ਘੋੜੇ ਦੇ ਖੰਭ ਨਹੀਂ ।

ਇਸੇ ਤਰ੍ਹਾਂ

'ਸੁੰਦਰ ਮੁਖ ਗੁਲਾਬ ਤੇਰਾ ਇਕ ਮਹਿਕ ਤੋਂ ਖਾਲੀ ।'

ਇਥੇ ਮੁਖ ਗੁਲਾਬ ਦਾ ਫੁਲ ਦਸਿਆ ਹੈ, ਇਸ ਕਰਕੇ ਇਥੇ ਅਭੇਦ ਰੂਪਕ ਅਲੰਕਾਰ ਹੈ, ਪਰ ਨਾਲ ਦਸਿਆ ਹੈ ਕਿ ਮੁਖ ਵਿਚ ਗੁਲਾਬ ਨਾਲੋਂ ਇਕ ਘਾਟਾ ਹੈ ।

ਗੁਲਾਬ ਵਿਚ ਮਹਿਕ ਹੈ, ਪਰ ਮੁਖ ਵਿਚ ਗੁਲਾਬ ਵਾਲੀ ਮਹਿਕ ਨਹੀਂ। ਇਸ ਕਰਕੇ ਇਹ ਨਿਊਨ ਅਭੇਦ ਅਲੰਕਾਰ ਹੈ।

ਇਸੇ ਤਰ੍ਹਾਂ

'ਕਲਗੀਧਰ ਦੇ ਜਾਏ ਸ਼ੇਰ ਦੀ ਦੇਹੀ,
ਕੋਮਲ ਜਿਵੇਂ ਗੁਲਾਬ।'

## (ਅ) ਤਦ-ਰੂਪ ਰੂਪਕ

ਲਛਣ—'ਤਦ ਰੂਪ ਦਾ ਅਰਥ ਹੈ ਉਸ ਜਿਹਾ. ਸਮਾਨ' ਜਿਥੇ ਉਪਮੇਅ ਤੇ ਉਪਮਾਨ ਨੂੰ ਇਕ ਰੂਪ ਮੰਨ ਕੇ ਨਾਲ ਹੀ ਉਪਮੇਅ ਨੂੰ ਉਪਮਾਨ ਜਿਹਾ ਦਸਿਆ ਜਾਵੇ, ਅਰਥਾਤ ਜਿਥੇ ਇਹ ਦਸਿਆ ਜਾਵੇ ਕਿ ਉਪਮੇਅ ਤੇ ਅਪਮਾਨ ਇਕ ਦੂਜੇ ਦਾ ਰੂਪ ਹਨ, ਪਰ ਵਖੋ ਵਖ ਹਸਤੀਆਂ ਹਨ, ਤਾਂ ਤਦ-ਰੂਪ ਰੂਪਕ ਅਲੰਕਾਰ ਹੁੰਦਾ ਹੈ; ਜਿਵੇਂ—

ਕਾਲੀ ਦਾਸ ਹਿੰਦੁਸਤਾਨ ਦਾ ਸ਼ੇਕਸਪੀਅਰ ਸੀ।'
ਦਾਰਾ ਸਿੰਘ ਦੂਜਾ ਕਿੱਕਰ ਸਿੰਘ ਹੈ।'

ਇਥੇ ਕਾਲੀਦਾਸ (ਉਪਮੇਅ) ਨੂੰ ਸ਼ੈਕਸਪੀਅਰ (ਉਪਮਾਨ) ਦਾ ਰੂਪ ਦਸਿਆ ਹੈ, ਪਰ ਨਾਲ ਹੀ ਦੋਹਾਂ ਨੂੰ ਵੱਖ ਵੱਖ ਹਸਤੀਆਂ ਵੀ ਮੰਨਿਆ ਹੈ। ਇਥੇ ਭਾਵ ਇਹ ਹੈ ਕਿ ਜਿਹੋ ਜਿਹਾ ਸ਼ੇਕਸਪੀਅਰ ਇੰਗਲੈਂਡ ਵਿਚ ਹੋਇਆ ਹੈ, ਉਹੋ ਜਿਹਾ ਹੀ ਕਾਲੀਦਾਸ ਹਿੰਦੁਸਤਾਨ ਵਿਚ ਹੋਇਆ ਹੈ।

ਦੂਜੇ ਵਾਕ ਵਿਚ ਦਾਰਾ ਸਿੰਘ ਨੂੰ ਕਿੱਕਰ ਸਿੰਘ ਦਸਿਆ ਹੈ, ਪਰ ਨਾਲ ਹੀ ਇਹ ਵੀ ਪਰਗਟ ਕਰ ਦਿਤਾ ਹੈ ਕਿ ਦੋਵੇਂ ਵੱਖ ਵੱਖ ਹਸਤੀਆਂ ਹਨ। ਅੱਜ ਕਲ੍ਹ ਦੇ ਪਹਿਲਵਾਨਾਂ ਵਿਚ ਦਾਰਾ ਸਿੰਘ ਉਹੋ ਜਿਹਾ ਹੈ ਜਿਹੋ ਜਿਹਾ ਕਿੱਕਰ ਸਿੰਘ ਆਪਣੇ ਜ਼ਮਾਨੇ ਵਿਚ ਸੀ।

ਤਦ-ਰੂਪਕ ਦੇ ਵੀ ਤਿੰਨ ਭੇਦ ਹੁੰਦੇ ਹਨ—ਸਮ, ਅਧਿਕ ਅਤੇ ਨਿਊਨ।

### ੧. ਸਮ ਤਦ-ਰੂਪਕ

ਲਛਣ—ਜਿਥੇ ਉਪਮੇਅ ਨੂੰ ਉਪਮਾਨ ਦਾ ਰੂਪ ਵੀ ਦਸਿਆ ਜਾਵੇ, ਉਨ੍ਹਾਂ ਨੂੰ ਇਕ ਰੂਪ ਅਤੇ ਇਕ ਦੂਏ ਦੇ ਬਰਾਬਰ ਵੀ ਕਿਹਾ ਜਾਵੇ ਪਰ ਨਾਲ ਹੀ ਉਨ੍ਹਾਂ ਨੂੰ ਵੱਖ ਵੱਖ ਵੀ ਪਰਗਟ ਕੀਤਾ ਜਾਵੇ, ਤਾਂ ਸਮ ਤਦ ਰੂਪਕ ਅਲੰਕਾਰ ਹੁੰਦਾ ਹੈ, ਜਿਵੇਂ—

ਪੀਆ ਚੰਦ ਜਾਂ ਕੋਲ ਬੈਠਾ
ਹੋਰ ਚੰਦ ਦੀ ਫਿਰ ਲੋੜ ਹੈ ਕੀ ?'

ਇਥੇ 'ਪੀਆ' ਨੂੰ 'ਚੰਦ' ਕਿਹਾ ਹੈ ਅਤੇ 'ਚੰਦ' ਨੂੰ 'ਪੀਆ' ਚੰਦ ਤੋਂ ਵੀ ਵੱਖਰਾ ਦਸਿਆ ਹੈ। 'ਚੰਦ' ਤੇ 'ਪੀਆ' ਵਿਚ ਸਮਾਨਤਾ ਵੀ ਪਰਗਟ ਕੀਤੀ ਹੈ, ਦੋਹਾਂ ਵਿਚ ਕੋਈ ਵਾਧਾ ਘਾਟਾ ਨਹੀਂ ਦਰਸਾਈ, ਇਸ ਲਈ ਇਥੇ ਸਮ ਤਦਰੂਪਕ ਅਲੰਕਾਰ ਹੈ।

ਇਸੇ ਤਰ੍ਹਾਂ—

'ਗੁਰੂ ਮਲਾਹ ਦਾ ਫੜ ਪਲਾ,
ਹਰੀ ਨਾਮ ਬੇੜੀ ਤੇ ਚੜ੍ਹਾਂਗੇ ਜੀ,
ਜੀਵਨ ਸਾਗਰ ਦੀ ਵਾਟ ਅੰਨ੍ਹੀ,
ਨਾਮ ਜੋਤ ਜਗਾ ਪਾਰ ਕਰਾਂਗੇ ਜੀ।

ਇਥੇ ਗੁਰੂ ਨੂੰ ਮਹਾਨ ਹਰੀ ਨਾਮ ਨੂੰ ਬੇੜੀ. ਜੀਵਨ ਸਾਗਰ, ਤੇ ਨਾਮ ਨੂੰ ਜੋਤ ਕਿਹਾ ਹੈ, ਹਰ ਥਾਂ ਨੂੰ ਉਪਮੇਅ ਨੂੰ ਉਪਮਾਨ ਨਾਲ ਵੱਖ ਪਰ ਉਸ ਦੇ ਬਰਾਬਰ ਵੀ ਦੱਸਿਆ ਹੈ, ਇਸ ਕਰਕੇ ਇਥੇ ਸਮ ਤਦ-ਰੂਪਕ ਅਲੰਕਾਰ ਹੈ।

## ੨. ਅਧਿਕ ਤਦ ਰੂਪਕ

ਲੱਛਣ : ਜਿਥੇ ਉਪਮੇਅ ਨੂੰ ਉਪਮਾਨ ਦਾ ਰੂਪ ਕਹਿ ਕੇ ਉਸ ਨਾਲੋਂ ਅੱਡਰਾ ਵੀ ਦਸਿਆ ਹੋਵੇ ਅਤੇ ਨਾਲ ਉਪਮੇਅ ਵਿਚ ਉਪਮਾਨ ਨਾਲੋਂ ਕੋਈ ਵਿਸ਼ੇਸ਼ਤਾ ਜਾਂ ਵਖਰਾ ਗੁਣ ਵੀ ਦੱਸਿਆ ਗਿਆ ਹੋਵੇ, ਉਥੇ ਤਦ-ਰੂਪਕ ਅਲੰਕਾਰ ਹੁੰਦਾ ਹੈ, ਜਿਵੇਂ—

'ਨਾਮ ਦਾਰੂ ਹੈ ਦਾਰੂ ਤੋਂ ਕਿਤੇ ਵਧਕੇ,
ਖੁਮਾਰੀ ਚੜ੍ਹੀ ਇਹਦੀ ਦਿਨ ਰਾਤ ਰਹਿੰਦੀ।'

ਇਥੇ 'ਨਾਮ' ਨੂੰ ਦਾਰੂ ਕਿਹਾ ਹੈ ਅਤੇ ਦੋਹਾਂ ਨੂੰ ਅੱਡਰਾ ਵੀ ਰਖਿਆ ਹੈ, ਇਸ ਕਰਕੇ ਇਥੇ ਤਦ ਰੂਪਕ ਅਲੰਕਾਰ ਹੈ ਪਰ ਨਾਲ ਹੀ ਨਾਮ ਵਿਚ ਇਹ ਅਧਿਕਤਾ ਜਾਂ ਵਿਸ਼ੇਸ਼ਤਾ ਦਸੀ ਹੈ ਕਿ ਦਾਰੂ ਦੀ ਖ਼ੁਮਾਰੀ ਤਾਂ ਛੇਤੀ ਉਤਰ ਜਾਂਦੀ ਹੈ ਪਰ ਨਾਮ ਦੀ ਖੁਮਾਰੀ ਦਿਨ ਰਾਤ (ਸਦਾ) ਹੀ ਚੜ੍ਹੀ ਰਹਿੰਦੀ ਹੈ। ਇਥੇ ਅਧਿਕ ਤਦ-ਰੂਪਕ ਅਲੰਕਾਰ ਹੈ।

ਇਸੇ ਤਰ੍ਹਾਂ—

੧. 'ਬਾਗ਼ੀ ਫੁਲ ਗੁਲਾਬ ਦਾ ਅੱਜ
ਖਿੜ ਕੇ ਕੱਲ੍ਹ ਕੁਮਲਾਂਵਦਾ ਹੈ,
ਸਦ ਖਿੜਿਆ ਮੁਖ ਗੁਲਾਬ ਤੇਰਾ
ਨਿਤ ਹੁਸਨ ਵਰਸਾਂਵਦਾ ਹੈ।'

੨. 'ਲਟ ਲਟ ਬਲਦੀ ਜੋਤ ਹੈ ਪ੍ਰੇਮ ਮੇਰਾ,
ਤੇਲ ਵਟੀ ਦੀ ਇਹ ਮੁਥਾਜ ਨਹੀਓਂ।

## ੩. ਨਿਊਨ-ਤਦ ਰੂਪਕ

ਲੱਛਣ : ਜਿਥੇ ਉਪਮੇਅ ਨੂੰ ਉਪਮਾਨ ਦਾ ਰੂਪ ਪਰ ਉਸ ਤੋਂ ਅੱਡਰਾ ਦਸ ਕੇ ਨਾਲ ਹੀ ਦਸਿਆ ਹੋਵੇ ਕਿ ਦੋਹਾਂ ਦੀ ਬਰਾਬਰੀ ਵਿਚ ਕੁਝ ਕਸਰ ਹੈ ਇਕ ਵਿਚ ਕੁਝ ਘਾਟ ਜਾਂ ਨਿਊਨਤਾ ਹੈ, ਉਥੇ ਨਿਊਨ ਤਦ-ਰੂਪ ਅਲੰਕਾਰ ਹੈ :—

'ਲਟ ਲਟ ਬਦਲੀ ਜੋਤ ਹੈ ਪ੍ਰੇਮ ਮੇਰਾ,
ਇਹ ਦੇਂਦੀ ਕਿਸੇ ਨੂੰ ਲੋ ਨਾਂਹੀ।'

ਇਥੇ ਪ੍ਰੇਮ ਨੂੰ ਜੋਤ ਵੀ ਕਿਹਾ ਹੈ, ਦੋਹਾਂ ਨੂੰ ਅੱਡ ਅਡ ਵੀ ਦਰਸਾਇਆ ਹੈ ਅਤੇ ਨਾਲ ਇਹ ਵੀ ਕਿਹਾ ਹੈ ਕਿ ਪ੍ਰੇਮ ਵਿਚ ਜੋਤ ਨਾਲੋਂ ਕੁਝ ਘਾਟ ਜਾਂ ਊਣਤਾਈ ਵੀ ਹੈ ਲਟ ਲਟ ਬਲਦੀ ਜੋਤ ਹੋਰਨਾਂ ਨੂੰ ਚਾਨਣ ਦੇਂਦੀ ਹੈ, ਪਰ ਪ੍ਰੇਮ ਹੋਰਨਾਂ ਨੂੰ ਚਾਨਣ ਨਹੀਂ ਦੇਂਦਾ।

## ੨. ਅਤ-ਕਥਨੀ ਅਲਕਾਰ (ਮੁਬਾਲਗਾ)

ਲੱਛਣ : ਅਤਕਥਨੀ ਦਾ ਅਰਥ ਹੈ ਗਲ ਨੂੰ ਬਹੁਤ ਵਧਾ ਕੇ ਬਿਆਨ ਕਰਨਾ। ਉਰਦੂ ਵਿਚ ਇਸ ਨੂੰ ਮੁਬਾਲਗਾ ਅਤੇ ਅੰਗਰੇਜ਼ੀ ਵਿਚ ਹਾਈਪਰਬੋਲ (Hyperbole) ਆਖਦੇ ਹਨ। ਜਿਥੇ ਕਿਸੇ ਗੱਲ ਨੂੰ ਅਸਲ ਨਾਲੋਂ ਬਹੁਤ ਵਧਾ ਕੇ ਦਸਿਆ ਜਾਵੇ, ਰਾਈ ਦਾ ਪਹਾੜ ਅਤੇ ਖੰਭਾਂ ਦੀਆਂ ਡਾਰਾਂ ਹੋਣ ਉਥੇ ਅਤ-ਕਥਨੀ ਅਲੰਕਾਰ ਹੁੰਦਾ ਹੈ, ਜਿਵੇਂ।

ਸੁਣ ਕੇ ਚਾਂਗਰ ਜੱਟ ਦੀ,
ਸਹਿਮ ਗਿਆ ਸੰਸਾਰ।

ਜੱਟ ਠੀਕ ਹੀ ਤਕੜੇ ਤੇ ਡਾਢੇ ਕੁਪੱਤੇ ਵੀ ਹੁੰਦੇ ਹਨ। ਜਦ ਕੋਈ ਜੱਟ ਨਸ਼ੇ ਵਿਚ ਆ ਕੇ ਚਾਂਗਰ ਮਾਰਦਾ ਹੈ ਤਾਂ ਸੁਣਨ ਵਾਲੇ ਡਰ ਜਾਂਦੇ ਹਨ ਕਿ ਇਹ ਕੋਈ ਨਾ ਕੋਈ ਕਾਰਾ ਕਰੇਗਾ। ਪਰ ਇਹ ਕਹਿਣਾ ਕਿ ਉਸਦੀ ਚਾਂਗਰ ਸਾਰੇ ਸੰਸਾਰ ਵਿਚ ਸੁਣੀ ਜਾਂਦੀ ਹੈ ਅਤੇ ਸਾਰਾ ਸੰਸਾਰ ਹੀ ਭੈ ਭੀਤ ਹੋ ਜਾਂਦਾ ਹੈ, ਹਦ ਦਰਜੇ ਦੀ ਅਤ-ਕਥਨੀ ਹੈ, ਇਸੇ ਗਲ ਨੂੰ ਬਹੁਤ ਵਧਾ ਕੇ ਦਸਿਆ ਗਿਆ।

ਇਸੇ ਤਰ੍ਹਾਂ ਮਿਰਜ਼ੇ ਦੇ ਮੂੰਹ ਤੋਂ ਕਵੀ ਇਹ ਫੜ ਕਢਾਉਂਦਾ ਹੈ :

'ਮੇਰੀ ਬੱਗੀ ਤੋਂ ਡਰਨ ਫ਼ਰੇਸ਼ਤੇ......
ਮੈਥੋਂ ਡਰੇ ਖ਼ੁਦਾ।'

ਮਿਰਜ਼ਾ ਠੀਕ ਹੀ ਬੜਾ ਤਕੜਾ ਤੇ ਬਹਾਦਰ ਸੀ। ਉਸ ਤੋਂ ਲੋਕੀਂ ਜ਼ਰੂਰ ਡਰਦੇ ਤੇ ਹਾਰ ਮੰਨਦੇ ਸਨ। ਪਰ ਇਹ ਕਹਿਣਾ ਕਿ ਰੱਬ ਵੀ ਉਸ ਤੋਂ ਡਰਦਾ ਸੀ ਹੱਦ ਦੀ ਅਤਕਥਨੀ ਹੈ, ਇਸੇ ਤਰ੍ਹਾਂ ਉਸ ਦੀ ਬੱਗੀ ਘੋੜੀ ਬੜੀ ਤੇਜ਼ ਹੋਵੇਗੀ, ਤਕੜੇ ਸਵਾਰਾਂ ਨੂੰ

ਮਗਰੋਂ ਨੱਸ ਕੇ ਜਾ ਘੇਰਦੀ ਹੋਵੇਗੀ। ਪਰ ਇਹ ਕਹਿਣਾ ਕਿ ਫਰਿਸ਼ਤੇ ਵੀ ਉਸ ਘੜੀ ਤੋਂ ਡਰਦੇ ਸਨ ਅਤ-ਕਥਨੀ ਹੈ। ਇਥੇ ਗੱਲ ਨੂੰ ਬਹੁਤ ਵਧਾ ਕੇ ਦਸਿਆ ਗਿਆ ਹੈ।

ਇਸੇ ਤਰ੍ਹਾਂ—

'ਮੁੱਕਣ ਵਿਚ ਨ ਆਉਂਦੀ,
ਵਿਰਹੋਂ ਵਰ੍ਹਿਆਂ ਲੰਮੀ ਰਾਤ।

## ੫ ਅਸੰਭਵ ਅਲੰਕਾਰ

ਲੱਛਣ—ਜਿਥੇ ਕਿਸੇ ਅਣਹੋਣੀ ਦਾ ਹੋਣਾ ਦਸਿਆ ਜਾਵੇ ਉਥੇ ਅਸੰਭਵ ਅਲੰਕਾਰ ਹੁੰਦਾ ਹੈ, ਜਿਵੇਂ—

'ਤੇਰੇ ਚਰਨ ਤੋਂ ਉਠੇ ਜੋ ਧੂੜ ਬੇਲੀ,
ਪੁਜ ਅਸਮਾਨ ਦੇ ਤਾਰੇ ਨੂੰ ਮਾਤ ਪਾਵੇ :'

ਭਲਾ ਪੈਰ ਨਾਲ ਭੋਂ ਤੋਂ ਉਡੀ ਮਿੱਟੀ ਅਸਮਾਨ ਤੀਕ ਕੀਕੁਰ ਪੁਜ ਸਕਦੀ ਹੈ। ਅਤੇ ਤਾਰਿਆਂ ਵਾਕਰ ਚਮਕ ਕਿਵੇਂ ਸਕਦੀ ਹੈ। ਇਥੇ ਤਾਂ ਉਸਨੂੰ ਤਾਰਿਆਂ ਨਾਲੋਂ ਵੀ ਵਧੇਰੇ ਚਮਕਦਾਰ ਦਸਿਆ ਹੈ। ਇਸੇ ਤਰ੍ਹਾਂ—

੧. ਮੱਥੇ ਲੱਗਿਆਂ ਉਸ ਮੰਦਭਾਗਣੀ ਦੇ,
ਸੋਨਾ ਮਿੱਟੀ ਤੇ ਫੁੱਲ ਸੁਆਹ ਹੋਵੇ।'

੨. 'ਕਰੋਧਾਂ ਭਰੀ ਦੀ ਅੱਖ ਨੇ ਪਲਾਂ ਅੰਦਰ,
ਪਿੰਡਾਂ ਦੇ ਪਿੰਡ ਹੀ ਸਾੜ ਸੁਆਹ ਕੀਤੇ।

ਨੋਟ—ਚੇਤੇ ਰਖੋ ਕਿ ਅਤ ਕਥਨੀ ਅਲੰਕਾਰ ਵਿਚ ਥੋੜੀ ਸਚਾਈ ਜਾਂ ਅਸਲ ਗੱਲ ਹੁੰਦੀ ਹੈ ਜਿਸ ਨੂੰ ਬਹੁਤ ਵਧਾ ਕੇ ਦਸਿਆ ਜਾਂਦਾ ਹੈ, ਪਰ ਅਸੰਭਵ ਅਲੰਕਾਰ ਵਿਚ ਸਚਾਈ ਰੱਤੀ ਨਹੀਂ ਹੁੰਦੀ, ਸਾਰੀ ਗੱਲ ਹੀ ਅਣਹੋਣੀ ਤੇ ਮਨਘੜਤ ਹੁੰਦੀ ਹੈ।

## ੬. ਵਿਰੋਧ ਅਲੰਕਾਰ

ਲੱਛਣ—ਜਿਥੇ ਕਿਸੇ ਸ਼ੈ ਦੇ ਗੁਣ ਜਾ ਕਿਸੇ ਕੰਮ ਦਾ ਅਸਰ ਉਲਟਾ ਹੋਇਆ ਦਸਿਆ ਜਾਵੇ, ਉਥੇ ਵਿਰੋਧ ਅਲੰਕਾਰ ਹੁੰਦਾ ਹੈ ਜਿਵੇਂ—

'ਠੰਡੀ ਪੌਣ ਹੈ ਸਾੜਦੀ ਹੱਡ ਸਾਡੇ,
ਸੁਕ ਰਹੇ ਨੇ ਮੀਂਹ ਵਿਚ ਖੇਤ ਬੇਲੀ।

ਠੰਢੀ ਹਵਾ ਤਾਂ ਸਦਾ ਸਰੀਰ ਨੂੰ ਠਾਰਦੀ ਤੇ ਠੰਢ ਪਾਉਂਦੀ ਹੈ, ਪਰ ਇਥੇ ਉਹ ਹੱਡਾਂ ਨੂੰ ਸਾੜਦੀ ਦਸੀ ਹੈ। ਮੀਂਹ ਨਾਲ ਖੇਤ ਗਿਲੇ ਤੇ ਹਰੇ ਹੁੰਦੇ ਹਨ, ਪਰ ਇਥੇ ਉਹ ਸੁਕ ਰਹੇ ਦਸੇ ਹਨ। ਇਸ ਤਰ੍ਹਾਂ ਠੰਡੀ ਹਵਾ ਤੇ ਮੀਂਹ ਦੇ ਅਸਰ ਉਲਟੇ ਦਸੇ ਹਨ।

ਇਸ ਲਈ ਇਥੇ ਅਸੰਭਵ ਅਲੰਕਾਰ ਵਰਤਿਆ ਹੈ। ਇਸੇ ਤਰ੍ਹਾਂ—

੧. ਭਖਦੇ ਕੋਲਿਆਂ ਵਾਂਗ ਗੁਲਜ਼ਾਰ ਲੂਹੇ,
ਡਾਢੀ ਪੁੱਠੀ ਤਾਸੀਰ ਜੁਦਾਈ ਦੀ ਏ।

੨. ਤੁਧ ਬਿਨੁ ਰੋਗ ਰਜ਼ਾਈਆਂ ਦਾ ਓਢਣ,
ਨਾਗ ਨਿਵਾਸਾਂ ਦਾ ਰਹਿਣਾ।
ਸੂਲਿ ਸੁਰਾਹੀ ਖੰਜਰ ਪਿਆਲਾ,
ਬਿੰਗ ਕਸਾਈਆਂ ਦਾ ਸਹਿਣਾ।

੩. ਸਾਵਣਿ ਵਣ ਹਰਿਅਵਲੇ,
ਵੁਠੈ ਸੁਕੈ ਅੱਕ ਜਵਾਹਾਂ। (ਭਾਈ ਗੁਰਦਾਸ)

ਮੀਂਹ ਵਰ੍ਹਿਆਂ ਹੋਰ ਬਨਾਸਪਤੀ ਤਾਂ ਹਰੀ ਹੁੰਦੀ ਹੈ ਪਰ ਅੱਕ ਤੇ ਜਵਾਹਾਂ ਉਪਰ ਮੀਂਹ ਦਾ ਉਲਟਾ ਅਸਰ ਹੁੰਦਾ ਹੈ। ਉਹ ਸੁਕ ਜਾਂਦੇ ਹਨ।

## ੭. ਵਿਆਜ ਨਿੰਦਾ ਅਲੰਕਾਰ

ਲੱਛਣ—ਸੰਸਕ੍ਰਿਤ ਦੇ ਸ਼ਬਦ 'ਵਿਆਜ' ਜਾਂ ਵਯਾਜ ਦਾ ਅਰਥ ਹੈ 'ਬਹਾਨਾ' ਇਸ ਲਈ 'ਵਿਅੰਜਨ ਨਿੰਦਿਆ' ਦਾ ਅਰਥ ਹੈ 'ਬਹਾਨੇ' ਨਾਲ ਕੀਤੀ ਗਈ ਨਿੰਦਿਆ' ਜਦ ਪਰਤੱਖ ਤੌਰ ਤੇ ਕਿਸੇ ਦੀ ਉਸਤੁਤ ਜਾਂ ਵਡਿਆਈ ਕੀਤੀ ਜਾਵੇ, ਪਰ ਅਸਲ ਡੂੰਘਾ ਭਾਵ ਨਿੰਦਿਆ ਵਾਲਾ ਹੋਵੇ, ਤਾਂ ਉਥੇ ਵਿਆਜ-ਨਿੰਦਾ ਅਲੰਕਾਰ ਹੁੰਦਾ ਹੈ ਜਿਵੇਂ—

'ਖਾਨ ਸੂਰਮੇ ਚੜ੍ਹੇ ਸ਼ਿਕਾਰ'
ਮੱਖੀ ਘੇਰੀ ਵਿਚ ਬਜ਼ਾਰ'
ਮਾਰਨ ਡਾਂਗਾਂ ਵਾਰੋ ਵਾਰ,
ਮੂੰਹੋਂ ਬੋਲਣ ਜੈ ਜੈ ਕਾਰ,
ਮਾਰੀ ਨਹੀਂ ਪਰ ਲੰਡੀ ਕੀਤੀ,
ਸ਼ੁਕਰ ਕੀਤੋ ਨੇ ਜਾ ਮਸੀਤੀ।'

ਇਥੇ ਮਾਲੂਮ ਤਾਂ ਇਉਂ ਹੁੰਦਾ ਹੈ ਕਿ ਬਹਾਦਰ ਪਠਾਣਾਂ ਦੀ ਵਡਿਆਈ ਕੀਤੀ ਜਾ ਰਹੀ ਹੈ, ਪਰ ਅਸਲ ਵਿਚ ਹੈ ਇਹ ਨਿੰਦਿਆ। ਪਠਾਣਾਂ ਦਾ ਰਲ ਕੇ ਮੱਖੀ ਨੂੰ ਘੇਰ ਲੈਣਾ ਤੇ ਡਾਂਗਾਂ ਮਾਰ ਲੰਡੀ ਕਰਨਾ—ਇਸ ਸਭ ਕਾਸੇ ਵਿਚ ਕਿਹੜੀ ਮਰਦਾਨਗੀ ਦੀ ਗੱਲ ਹੈ ?

ਇਸੇ ਤਰ੍ਹਾਂ—

'ਜਗੁ ਕਰਤਾ ਹੈ ਗਿਰਧਰ ਨਾਥ,
ਬ੍ਰਿਜ ਕੋ ਸੁਾਮੀ ਯਸੁਧਾ ਕੋ ਸੁਤ,
ਰਾਧਾਪਤੀ ਹੈ ਮੁਰਲੀ ਹਾਥ।'

ਜਗਤ ਦੇ ਕਰਤਾ ਪਰਮਾਤਮਾ ਨੂੰ ਕਿਸੇ ਥਾਂ—ਪਹਾੜਾਂ ਜਾਂ ਬ੍ਰਿਜ ਇਲਾਕੇ ਦਾ ਮਾਲਕ, ਕਿਸੇ ਇਸਤਰੀ ਦਾ ਪੁਤ, ਕਿਸੇ ਇਸਤਰੀ ਦਾ ਪਤੀ, ਹੱਥ ਵਿਚ ਮੁਰਲੀ ਲਈ ਦਸਣਾ ਨਿੰਦਿਆ ਹੈ, ਉਸਤਤ ਨਹੀਂ।

ਇਸੇ ਤਰ੍ਹਾਂ—

ਵਾਹ ਤੇਰਾ ਬਲ ਤੇ ਵਾਹ ਤੇਰੀ ਤਲਵਾਰ,
ਇਕ ਸੱਟੇ ਮੱਛਰ ਮੱਖੀ ਬੁਲਾਵੇ ਪਾਰ।

## ੩. ਵਚਿਤਰ ਅਲੰਕਾਰ

ਲੱਛਣ—'ਵਚਿਤਰ' ਦਾ ਅਰਥ ਹੈ, 'ਅਨੋਖਾ' ਅਜੀਬ ਹੈਰਾਨ ਕਰਨ ਵਾਲਾ, ਅਸਚਰਜ।' ਜਿਥੇ ਕਿਸੇ ਫਲ ਦੀ ਪਰਾਪਤੀ ਲਈ ਉਸ ਫਲ ਤੋਂ ਉਲਟਾ ਜਤਨ ਕੀਤਾ ਦਸਿਆ ਜਾਵੇ, ਉਥੇ ਵਚਿਤਰ ਅਲੰਕਾਰ ਹੁੰਦਾ ਹੈ, ਜਿਵੇਂ—

'ਭੈ ਬਿਨ ਨਿਰਭਉ ਕਿਉ ਥੀਐ
ਗੁਰਮੁਖਿ ਸਬਦ ਸਮਾਇ। (ਸ੍ਰੀ ਰਾਗ ਮ: ੧)
'ਆਪਸ ਕਉ ਜਾਣੈ ਨੀਚਾ,
ਸੋਉ ਗਣੀਐ ਸਭ ਤੇ ਊਚਾ।' (ਸੁਖਮਨੀ)

ਨਿਰਭਉ ਹੋਣ ਲਈ ਭੈ ਧਾਰਨਾ ਅਤੇ ਉਚੀ ਪਦਵੀ ਦੀ ਪਰਾਪਤੀ ਲਈ ਸਭ ਤੋਂ ਨੀਵੀਂ ਪਦਵੀ ਧਾਰਨੀ, ਇਛਤ ਫਲ ਦੇ ਉਲਟ ਜਤਨ ਹੈ ਇਸੇ ਤਰ੍ਹਾਂ—

'ਗਰੀਬੀ ਗਦਾ ਹਮਾਰੀ,
ਖੰਨਾ ਸਗਲ ਰੇਨ ਛਾਰੀ,
ਤਿਸੁ ਆਗੈ ਕੋਨਾ ਟਿਕੈ ਵਿਚਾਰੀ (ਸੋਰਠ ਮ: ੫)

ਜਿੱਤ ਪਰਾਪਤ ਕਰਨ ਲਈ ਗਰੀਬੀ ਧਾਰਨੀ ਅਤੇ ਸਾਰਿਆਂ ਦੇ ਪੈਰਾਂ ਦੀ ਧੂੜ ਹੋਣਾ ਉਲਟੇ ਜਤਨ ਹਨ। ਇਸ ਤਰ੍ਹਾਂ—

੧. ਫਰੀਦਾ ਲੋੜੇ ਦਾਖ ਬਿਜਉਰੀਆਂ ਕਿਕਰਿ ਬੀਜੈ ਜਟ
ਹੰਢੈ ਉਨ ਕਤਾਇਦਾ, ਪੈਧਾ ਲੋੜੇ ਪੱਟ।'
ਜੇ ਚਾਹੇਂ ਜਗਤ ਵਿਚ ਮਾਨ ਪਾਉਣਾ,
ਸੇਵਾ ਸਭਸ ਦੀ ਕਰ; ਨਿਰਮਾਨ ਹੋ ਕੇ।'

੨. 'ਜਿਹੜੇ ਮਰਦੇ ਨੇ ਦੇਸ਼ ਦੀ ਸ਼ਾਨ ਬਦਲੇ,
ਜੀਉਂਦੇ ਰਹਿਣ ਉਹ ਸਦਾ ਜਹਾਨ ਅੰਦਰ।'

## ੯. ਉੱਲਾਸ ਅਲੰਕਾਰ

ਲੱਛਣ—'ਉਲਾਸ' ਦਾ ਅਰਥ ਹੈ 'ਪਰਕਾਸ਼, ਚਮਤਕਾਰ' ਜਿਥੇ ਇਕ ਸ਼ੈ ਦੇ ਗੁਣ ਜਾਂ ਦੋਸ਼ ਤੋਂ ਦੂਜੀ ਸ਼ੈ ਵਿਚ ਗੁਣ ਜਾਂ ਦੋਸ਼ ਦਾ ਪਰਕਾਸ਼ ਹੋਣਾ ਜਾਂ ਪੈਦਾ ਹੋਣਾ ਦਸਿਆ ਜਾਵੇ, ਉਥੇ ਉੱਲਾਸ ਅਲੰਕਾਰ ਹੁੰਦਾ ਹੈ। ਇਸ ਦੇ ਚਾਰ ਭੇਦ ਹਨ :—

ੳ. ਗੁਣ ਤੋਂ ਗੁਣ ਦਾ ਹੋਣਾ

'ਗੁਣੀ ਗੁਣੀ ਮਿਲਿ ਲਾਹਾ ਪਾਵਸਿ,
ਗੁਰਮੁਖਿ ਨਾਮ ਵਡਾਈ। (ਭੈਰੋਂ ਮ. ੨)

ਅਰਥਾਤ ਗੁਣੀ ਨੂੰ ਗੁਣੀ ਮਿਲੇ ਤਾਂ ਲਾਹ ਪਰਾਪਤ ਕਰਦਾ ਹੈ; ਅਤੇ ਗੁਰੂ ਦੇ ਸਨਮੁਖ ਹੋ ਕੇ ਸਿਖ ਨਾਮ ਪਰਾਪਤ ਕਰਦਾ ਤੇ ਵਡਿਆਈ ਪਾਉਂਦਾ ਹੈ।

੧. 'ਬੀਰਤਾ-ਪੁੰਜ ਸ੍ਰੀ ਦਸਮੇਸ਼ ਜੀ ਨੇ,
ਭਰੀ ਬੀਰਤਾ ਕਾਇਰਾਂ ਦੇ ਮਨਾਂ ਅੰਦਰ।'

੨. ਪੁਤਰ ਹੱਸਦਾ ਵੇਖ ਕੇ ਮਾਤਾ ਖੁਸ਼ੀ ਮਨਾਏ।

ਅ. ਗੁਣ ਤੋਂ ਦੋਸ਼

'ਸੁਖ ਵੈਰੀ ਦਾ ਵੇਖ ਕੇ ਪਵੇ ਕਲੇਜੇ ਛੇਕ'

ਇਥੇ ਵੈਰੀ ਦਾ ਸੁਖ (ਗੁਣ) ਵੇਖ ਕੇ ਕਲੇਜੇ ਵਿਚ ਛੇਕ (ਹਦ ਦਰਜੇ ਦਾ ਦੁਖ) ਹੋਣਾ ਦਸਿਆ ਹੈ। ਇਸ ਲਈ ਇਥੇ ਗੁਣ ਤੋਂ ਦੋਸ਼ ਦਾ ਪਰਕਾਸ਼ ਹੈ। ਇਸੇ ਤਰ੍ਹਾਂ—

'ਧਨੁ ਜੋਬਨ ਦੁਇ ਵੈਰੀ ਹੋਏ, ਜਿਨ੍ਹੀ ਰਖੇ ਰੰਗੁ ਲਾਇ।'
(ਆਸਾ ਅਸਟਪਦੀਆਂ ਮ: ੧)

ਇਥੇ ਦਸਿਆ ਹੈ ਕਿ ਧਨ ਤੇ ਜਵਾਨੀ ਜਿਨ੍ਹਾਂ ਨਾਲ ਇਸਤਰੀਆਂ ਪਿਆਰ ਕਰਦੀਆਂ ਸਨ, ਇਹ ਦੋਵੇਂ ਸ਼ੈਆਂ ਉਨ੍ਹਾਂ ਲਈ ਦੁਖ ਦਾ ਕਾਰਨ ਬਣ ਗਈਆਂ, ਜਦ ਬਾਬਰ ਦੇ ਸਿਪਾਹੀਆਂ ਨੇ ਉਨ੍ਹਾਂ ਨੂੰ ਲੁੱਟਿਆ ਤੇ ਬੇਪਤ ਕੀਤਾ। ਉਂਞ ਤਾਂ ਧਨ ਤੇ ਜੋਬਨ ਖੁਸ਼ੀ ਦੇਣ ਵਾਲੀਆਂ ਸ਼ੈਆਂ ਹਨ, ਪਰ ਇਥੇ ਉਨ੍ਹਾਂ ਤੋਂ ਦੁਖ ਪੈਦਾ ਹੋਇਆ ਦਸਿਆ ਹੈ, ਇਸ ਕਰਕੇ ਇਥੇ ਗੁਣ ਤੋਂ ਦੋਸ਼ ਦਾ ਪਰਕਾਸ਼ ਹੈ।

ਇਸ ਤਰ੍ਹਾਂ ਭਾਈ ਗੁਰਦਾਸ ਜੀ ਦੀਆਂ ਹੇਠਾਂ ਦਿਤੀਆਂ ਤੁਕਾਂ ਵਿਚ ਗੁਣ ਤੋਂ ਦੋਸ਼ ਪੈਦਾ ਹੋਣ ਦੀ ਉਦਾਹਰਣ ਹੈ—

ਸਭਨਾਂ ਦੇ ਸਿਰ ਗੁੰਦੀਅਨ, ਗੰਜੀ ਕੁਰੀ ਗੁਰੜਾਵੈ।
ਕੰਨ ਤਨੌੜੇ ਕਾਮਣੀ, ਬੂੜੀ ਬਰੜਾਵੈ।
ਕਜਲ਼ਾਖੇ ਹਰਨਾਖੀਆਂ, ਕਾਣੀ ਕੁਰਲਾਵੈ।

ਕੇਸਾਂ ਵਾਲੀਆਂ ਇਸਤਰੀਆਂ ਜਦ ਸਿਰ ਗੁੰਦਦੀਆਂ ਤੇ ਸ਼ਿੰਗਾਰਦੀਆ ਹਨ, ਤਾਂ ਉਨ੍ਹਾਂ ਦੇ ਇਸ ਗੁਣ (ਖੂਬੀ) ਨੂੰ ਵੇਖ ਕੇ ਗੰਜੀ ਸੜਦੀ ਕੁੜ੍ਹਦੀ ਹੈ; ਜਦ ਕੋਈ ਇਸਤਰੀ

ਆਪਣੇ ਕੰਨਾਂ ਵਿਚ ਗਹਿਣਾ ਪਾਉਂਦੀ ਹੈ ਤਾਂ ਕੰਨ ਹੀਨ ਇਸਤਰੀ ਬੁੜ ਬੁੜ ਕਰਦੀ ਹੈ, ਹਰਨਾਂ ਜਿਹੀਆਂ ਸੁੰਦਰ ਅਖੀਆਂ ਵਾਲੀ ਇਸਤਰੀ ਦੀਆਂ ਅੱਖਾਂ ਵਿਚ ਸੁਰਮਾਂ ਪਿਆ ਵੇਖ ਕੇ ਕਾਣੀ ਦੁਖੀ ਹੋ ਕੇ ਕੁਰਲਾਉਂਦੀ ਹੈ। ਇਥੇ ਸੁੰਦਰਤਾ (ਗੁਣ) ਤੋਂ ਦੁੱਖ (ਦੋਸ਼) ਪੈਦਾ ਹੋਇਆ ਦਸਿਆ ਹੈ। ਇਸ ਕਰਕੇ ਇਥੇ ਉਲਾਸ ਅਲੰਕਾਰ ਹੈ।

ੲ. ਦੋਸ਼ ਤੋਂ ਦੋਸ਼

"ਕੁਸੰਗਤਿ ਬਹਹਿ ਸਦਾ ਦੁਖ ਪਾਵਹਿ
ਦੁਖੋ ਦੁਖ ਕਮਾਇਆ।' (ਮਾਰੂ ਸੋਹਲੇ ਮ: ੩)

ਇਥੇ ਦਸਿਆ ਹੈ ਕਿ ਭੈੜੀ ਸੰਗਤ ਵਿਚ ਬਹਿਣ ਵਾਲੇ ਸਦਾ ਦੁਖ ਪਾਉਂਦੇ ਹਨ। ਇਸ ਤਰ੍ਹਾਂ ਇਥੇ ਦੋਸ਼ ਦਾ ਪਰਕਾਸ਼ ਦਸਿਆ ਹੈ। ਇਸੇ ਤਰ੍ਹਾਂ—

'ਦੁੱਖ ਹੋਰਾਂ ਦਾ ਤੱਕ ਕੇ ਸੰਤ ਦੁਖੀ ਹੋ ਜਾਣ।'

ਇਥੇ ਹੋਰਨਾਂ ਨੂੰ ਦੁਖੀ ਵੇਖਕੇ ਸੰਤ ਮਹਾਤਮਾ ਦਾ ਦੁਖੀ ਹੋਣਾ ਅਰਥਾਤ ਦੋਸ਼ ਤੋਂ ਦੋਸ਼ ਦਾ ਪਰਕਾਸ਼ ਦਸਿਆ ਹੈ।

ਸ. ਦੋਸ਼ ਤੋਂ ਗੁਣ

'ਦੁਖ ਵੈਰੀ ਦਾ ਤਕ ਕੇ ਪਵੇ ਕਾਲਜੇ ਠੰਢ।

ਇਥੇ ਵੈਰੀ ਦੇ ਦੁਖ ਤੋਂ ਕਲੇਜੇ ਵਿਚ ਠੰਢ ਜਾਂ ਸੁਖ ਪੈਦਾ ਹੋਇਆ, ਅਰਥਾਤ ਦੋਸ਼ ਤੋਂ ਗੁਣ ਦਾ ਪ੍ਰਕਾਸ਼, ਦਸਿਆ ਹੈ। ਇਸੇ ਤਰ੍ਹਾਂ—

ਪੱਥਰ ਮਾਰੋ ਰੁੱਖ ਨੂੰ ਉਹ ਫਲ ਵਰਸਾਵੇ,
ਸਿੱਪੀ ਦਾ ਮੂੰਹ ਭੰਨ ਕੇ ਵਿਚੋਂ ਮੋਤੀ ਪਾਵੇ,
ਗੰਨਾ ਵੇਖਣ ਪੀੜੀ ਏ, ਮਿੱਠਾ ਰੱਸ ਚੁਆਵੇ,
ਔਗਣ ਸੰਤਾ ਸੰਗ ਕਰੋ, ਉਹ ਗੁਣ ਕਮਾਵੇ।'

ਇਥੇ ਫਲਦਾਰ ਰੁੱਖ ਨੂੰ ਵੱਟਾ ਮਾਰਨ ਤੇ ਰੁੱਖ ਦਾ ਫਲ ਦੇਣਾ, ਸਿੱਪੀ ਦਾ ਮੂੰਹ ਭੰਨਿਆਂ ਤਾਂ ਉਸ ਦਾ ਮੋਤੀ ਦੇਣਾ, ਗੰਨੇ ਨੂੰ ਵੇਲਣੇ ਵਿਚ ਪੀੜਨ ਤੇ ਉਸ ਦਾ ਮਿੱਠਾ ਰਸ ਦੇਣਾ, ਸੰਤਾਂ ਨਾਲ ਬੁਰਾ ਕਰਨ ਤੇ ਉਨ੍ਹਾਂ ਦਾ ਅਗੋਂ ਗੁਣ ਜਾਂ ਭਲਾ ਕਰਨਾ ਦੱਸ ਕੇ ਦੋਸ਼ ਤੋਂ ਗੁਣ ਦਾ ਪ੍ਰਕਾਸ਼ ਦਸਿਆ ਹੈ।

## ੧੦. ਅਵੱਗਿਆ ਅਲੰਕਾਰ

ਲੱਛਣ—'ਅਵੱਗਿਆ ਸ਼ਬਦ ਦਾ ਇਕ ਅਰਥ ਹੈ 'ਅਪਮਾਨ, ਨਿਰਾਦਰੀ, ਅਨਾਦਰ' ਅਤੇ ਦੂਜਾ ਅਰਥ ਹੈ ਹਾਰ (ਜਿੱਤ ਦੇ ਉਲਟ) ਸ਼ਿਕੱਸਤ।

ਇਨ੍ਹਾਂ ਅਰਥਾਂ ਮੁਜਬ ਵੀ ਅਵੱਗਿਆ ਅਲੰਕਾਰ ਦੇ ਦੋ ਭੇਦ ਹਨ।

(ੳ) ਜਿਥੇ ਕਿਸੇ ਗੁਣ ਵਾਲੀ ਸ਼ੈ ਵਿਚ ਕੋਈ ਦੋਸ਼ ਮੰਨ ਕੇ ਉਸ ਦਾ ਅਪਮਾਨ

ਕੀਤਾ ਜਾਵੇ, ਅਰਥਾਤ ਉਸ ਨੂੰ ਮਾੜਾ ਕਿਹਾ ਜਾਵੇ ਅਤੇ ਉਸ ਦਾ ਤਿਆਗ ਕਰਨ ਲਈ ਕਿਹਾ ਜਾਵੇ, ਉਥੇ ਅਵੱਗਿਆ ਅਲੰਕਾਰ ਹੁੰਦਾ ਹੈ । ਇਸ ਨੂੰ ਤਰਿਸਕਾਰ ਜਾਂ ਤਿਰਸਕਾਰ ਵੀ ਆਖਦੇ ਹਨ । ਤਿਰਸਕਾਰ ਦਾ ਅਰਥ ਵੀ 'ਅਪਮਾਨ, ਅਨਾਦਰ' ਹੈ ।

ਉਦਾਹਰਣ :—

ਕਿਤ ਹੀ ਕਾਮਿ ਨ ਧਉਲਹਰ ਜਿਤੁ ਹਰਿ ਬਿਸਰਾਏ ।...
ਜਲਿ ਜਾਉ ਏਹ ਬਡਪਨਾ ਮਾਇਆ ਲਪਟਾਏ ।...
ਐਸੋ ਰਾਜ ਨ ਕਿਤੈ ਕਾਜਿ, ਜਿਤ ਨਹਿ ਤ੍ਰਿਪਤਾਏ ।...
ਪਾਟ ਪਟੰਬਰੁ ਬਿਰਥਿਆ, ਜਿਹ ਰਚਿ ਲੋਭਾਏ ।...

(ਸੂਹੀ ਮ: ੫)

ਇਥੇ ਸੁਖ ਤੇ ਖੁਸ਼ੀ ਦੇਣ ਦੇ ਗੁਣ ਵਾਲੀਆਂ ਸ਼ੈਆਂ—ਵੱਡੇ ਵੱਡੇ ਮਹੱਲਾਂ, ਵੱਡਾਪਣ, ਰਾਜ ਭਾਗ ਸੁਹਣੇ ਕਪੜਿਆਂ ਵਿਚ ਦੋਸ਼ ਦੱਸ ਕੇ ਉਨ੍ਹਾਂ ਦਾ ਤਰਿਸਕਾਰ ਜਾਂ ਅਪਮਾਨ ਕੀਤਾ ਗਿਆ ਹੈ ਅਰਥਾਤ ਉਨ੍ਹਾਂ ਨੂੰ ਮਾੜਾ ਕਿਹਾ ਹੈ ਅਤੇ ਉਨ੍ਹਾਂ ਦੇ ਤਿਆਗ ਲਈ ਕਿਹਾ ਹੈ ।

ਇਸੇ ਤਰ੍ਹਾਂ—

'ਭੱਠ ਪਵੇ ਉਹ ਸੋਨਾ ਜਿਹੜਾ ਕੰਨਾਂ ਨੂੰ ਪਾੜੇ ।'

ਇਥੇ ਸੋਨੇ ਜਿਹੀ ਕੀਮਤੀ ਸ਼ੈ ਵਿਚ ਦੋਸ਼ ਦਸ ਕੇ ਉਸ ਦਾ ਅਪਮਾਨ ਜਾਂ ਤਰਿਸਕਾਰ ਕੀਤਾ ਹੈ, ਅਰਥਾਤ ਉਸ ਨੂੰ ਮਾੜਾ ਦਸਿਆ ਹੈ ਅਤੇ ਉਸ ਦੇ ਤਿਆਗ ਲਈ ਕਿਹਾ ਹੈ ।

ਇਸ ਲਈ ਇਥੇ ਅਵੱਗਿਆ ਅਲੰਕਾਰ ਹੈ ।

(ਅ) 'ਅਵੱਗਿਆ' ਦੇ ਦੂਜੇ ਅਰਥਾਂ ਨੂੰ ਮੁੱਖ ਰੱਖ ਕੇ, ਜਿਥੇ ਕਿਸੇ ਸ਼ੈ ਦਾ ਗੁਣ ਜਾਂ ਦੋਸ਼ ਬਹੁਤਾ ਤੇ ਜੋਰਦਾਰ ਹੁੰਦਾ ਹੋਇਆ ਵੀ, ਕਿਸੇ ਹੋਰ ਸ਼ੈ ਉਪਰ ਆਪਣਾ ਅਸਰ ਪਾਉਣ ਦੇ ਕੰਮ ਵਿਚ ਹਾਰ ਖਾ ਗਿਆ ਦਸਿਆ ਜਾਵੇ, ਉਥੇ ਦੂਜੀ ਪਰਕਾਰ ਦਾ ਅਵੱਗਿਆ ਅਲੰਕਾਰ ਹੁੰਦਾ ਹੈ ਜਿਵੇਂ—

੧. ਸੱਪੈ ਦੁੱਧ ਪਿਲਾਈਐ, ਵਿਹੁ ਮੁੱਖ ਤੇ ਸੱਟੇ ।
ਪੱਥਰ ਪਾਣੀ ਰੱਖੀਐ ਮਨ ਹੱਠ ਨ ਘਟੇ ।

(ਭਾਈ ਗੁਰਦਾਸ)

੨. ..ਦੀਂਦੇ ਕੁਲੰਜ ਮਾਰੇ ਆਸ਼ਕਾਂ ਨੇ
ਅਜੇ ਅੱਥਰੂ ਤੈਨੂੰ ਨ ਪੋਹੇ ਕੋਈ । (ਪ੍ਰੋ. ਮੋਹਨ ਸਿੰਘ)

੩. ਫੁਲਝੜੀ ਜਦ ਹੋ ਰਹੀ ਸਾਰੇ ਤਦੋਂ ਪਦਮ ਦੇ ਉਤੇ
ਖਿੜ ਗੁਲਜ਼ਾਰ ਹੋਕਰੇ ਦਿੰਦੀ ਹੈ ਬਹਾਰ ਏਥੇ ।

(ਭਾਈ ਵੀਰ ਸਿੰਘ)

## ੧੧. ਅਨੁਗਿਆ ਅਲੰਕਾਰ

ਲੱਛਣ—ਜਿਸ ਗੱਲ ਨੂੰ ਲੋਕੀਂ ਬੁਰੀ ਮੰਨਣ ਉਸ ਵਿਚ ਆਪਣੇ ਖਿਆਲ ਜਾਂ ਰੁਚੀ ਅਨੁਸਾਰ ਕੋਈ ਗੁਣ ਮੰਨਣ ਤੇ ਉਸ ਨੂੰ ਗ੍ਰਹਿਣ ਕਰਨ ਦੇ ਯੋਗ ਦੱਸਣ ਨੂੰ ਅਨੁੱਗਿਆ ਅਲੰਕਾਰ ਕਹਿੰਦੇ ਹਨ, ਜਿਵੇਂ:—

'ਜਿਥੈ ਨਾਮ ਜਪੀਐ ਪ੍ਰਭ ਪਿਆਰੇ,
ਸੇ ਅਸਥਲ ਸੋਇਨ ਚਉਬਾਰੇ ।
(ਮਾਝ ਸ: ੫)

ਇਥੇ ਦਸਿਆ ਹੈ ਕਿ ਜੇ ਅਸਥਲ ਜਾਂ ਉਜਾੜ ਥਾਂ ਵਿਚ ਨਾਮ ਜਪੀਦਾ ਹੋਵੇ, ਤਾਂ ਉਸ ਉਜਾੜ ਥਾਂ ਦੇ ਸੋਨੇ ਦੁਬਾਰੇ ਵਾਕਰ ਭਲੀ ਹੈ ਅਤੇ ਗ੍ਰਿਹਣ ਕਰਨ ਦੇ ਜੋਗ ਹੈ। ਇਥੇ ਅਨੁੱਗਿਆ ਅਲੰਕਾਰ ਹੈ। ਇਸੇ ਤਰ੍ਹਾਂ—

'ਭਲੀ ਸੁਹਾਵੀ ਛਾਪਰੀ ਜਾ ਮਹਿ ਗੁਨ ਗਾਏ ।...
ਅਨਦੁ ਗਰੀਬੀ ਸਾਧ ਸੰਗਿ ਜਿਤੁ ਪ੍ਰਭੁ ਚਿਤ ਆਏ ।...
ਪੀਸਨੁ ਪੀਸਿ ਓਢਿ ਕਾਮਰੀ ਸੁਖ ਮਨੁ ਸੰਤੋਖਾਏ ।...
ਨਗਰ ਫਿਰਤ ਰੰਗਿ ਏਕ ਕੈ ਓਹ ਸੋਭਾ ਪਾਏ ।
(ਸੂਹੀ ਮ: ੫)

ਇਥੇ ਦਸਿਆ ਹੈ ਕਿ ਉਹ ਟੱਪਰੀ ਚੰਗੀ ਤੇ ਸੁਹਣੀ ਹੈ ਜਿਸ ਵਿਚ ਪਰਮਾਤਮਾ ਦਾ ਜੱਸ ਗਾਇਆ ਜਾਂਦਾ ਹੈ; ਸਾਧ ਸੰਗਤ ਵਿਚ ਭਾਵੇਂ ਗਰੀਬੀ ਹੀ ਹੋਵੇ ਫਿਰ ਵੀ ਉਸ ਵਿਚ ਅਨੰਦ ਹੈ ਕਿਉਂਕਿ ਉਥੇ ਰੱਬ ਚੇਤੇ ਆਉਂਦਾ ਹੈ, ਚੱਕੀ ਪੀਹਣ ਤੇ ਕੰਬਲੀ ਪਹਿਨਣ ਵਿਚ ਅਨੰਦ ਹੈ ਜੇ ਇਸਤਰ੍ਹਾਂ ਸੰਤੋਖ ਪਰਾਪਤ ਹੋ ਜਾਵੇ, ਰੱਬ ਦੇ ਪਰੇਮ ਵਿਚ ਹੋਇਆ ਆਦਮੀ ਨੰਗਾ ਫਿਰਦਾ ਵੀ ਸੋਭਾ ਪਾਉਂਦਾ ਹੈ, ਇਸ ਕਰਕੇ ਰੱਬ ਦੇ ਪਰੇਮ ਵਿਚ ਨੰਗੇ ਫਿਰਨਾ ਵੀ ਚੰਗਾ।

ਇਨ੍ਹਾਂ ਤੁਕਾਂ ਵਿਚ ਆਪਣੀ ਰੁਚੀ ਮੂਜਬ ਅਜਿਹੀਆਂ ਸ਼ੈਆਂ ਵਿਚ ਗੁਣ ਮੰਨਿਆ ਅਤੇ ਉਨ੍ਹਾਂ ਨੂੰ ਗ੍ਰਹਿਣ-ਜੋਗ ਦਸਿਆ ਹੈ ਜਿਨ੍ਹਾਂ ਨੂੰ ਲੋਕ ਬੁਰੀਆਂ ਮੰਨਦੇ ਹਨ। ਇਸ ਕਰਕੇ ਇਥੇ ਅਨੁੱਗਿਆ ਅਲੰਕਾਰ ਹੈ, ਇਸੇ ਤਰ੍ਹਾਂ—

ਯਾਰੜੇ ਦਾ ਸਾਨੂੰ ਸੱਥਰ ਚੰਗਾ
ਭਠਿ ਖੇੜਿਆਂ ਦਾ ਰਹਿਣਾ ।
(ਖਿਆਲ ਪਾ: ੧੦)

ਇਥੇ ਤੁਕ ਦੇ ਪਹਿਲੇ ਹਿੱਸੇ ਵਿਚ ਯਾਰ ਦੇ ਸੱਥਰ (ਭੋਂ ਤੇ ਆਸਣ) ਨੂੰ ਚੰਗੀ ਚੀਜ਼ ਮੰਨਿਆ ਅਤੇ ਗ੍ਰਹਿਣ ਜੋਗ ਦਸਿਆ ਹੈ। ਇਸ ਕਰਕੇ ਇਥੇ ਅਨੁੱਗਿਆ ਅਲੰਕਾਰ ਹੈ। ਤੁਕ ਦੇ ਹਿੱਸੇ ਵਿਚ ਯਾਰ ਤੋਂ ਬਿਨਾ ਖੇੜਿਆਂ (ਮਹਿਲਾਂ) ਨੂੰ ਭੱਠੀ ਵਾਕਰ

ਕਹਿ ਕੇ ਉਨ੍ਹਾਂ ਦਾ ਅਪਮਾਨ ਕੀਤਾ ਹੈ ਤੇ ਉਨ੍ਹਾਂ ਨੂੰ ਤਿਆਗਣ ਦੇ ਜੋਗ ਦਸਿਆ ਹੈ; ਇਸ ਕਰਕੇ ਇਥੇ ਅਵੱਗਿਆ ਜਾਂ ਤਰਿਸਕਾਰ ਅਲੰਕਾਰ ਹੈ।

## ੧੨. ਲੇਸ਼ ਅਲੰਕਾਰ

ਲੱਛਣ—ਜਿਥੇ ਦੋਸ਼ ਵਿਚ ਗੁਣ ਅਤੇ ਗੁਣ ਵਿਚ ਦੋਸ਼ ਕਲਪਿਆ ਜਾਵੇ, ਜਿਥੇ ਕਿਸੇ ਗੁਣ ਵਾਲੀ ਸ਼ੈ ਵਿਚ ਥੋੜ੍ਹਾ ਜਿਹਾ ਦੋਸ਼ ਵੇਖ ਕੇ ਉਸ ਨੂੰ ਦੋਸ਼ ਵਾਲੀ ਕਿਹਾ ਜਾਵੇ, ਜਾਂ ਕਿਸੇ ਦੋਸ਼ ਵਾਲੀ ਸ਼ੈ ਵਿਚ ਰਤੀ ਮਾਤਰ ਗੁਣ ਵੇਖ ਕੇ ਉਸ ਨੂੰ ਗੁਣ ਵਾਲੀ ਮੰਨ ਲਿਆ ਜਾਵੇ, ਉਥੇ ਲੇਸ਼ ਅਲੰਕਾਰ ਹੁੰਦਾ ਹੈ; ਜਿਵੇਂ—

(ੳ) ਗੁਣ ਨੂੰ ਦੋਸ਼ ਮੰਨਣਾ

'ਤੈਨੂੰ ਹੁਸ਼ਨ ਖਰਾਬ ਕਰੇਂਦਾ,
ਅਤੇ ਮੈਨੂੰ ਸਮਝ ਸਤਾਇਆ।
ਜਿਉਂ ਜਿਉਂ ਆਣ ਹੁਸਨ ਦੀਆਂ ਸਮਝਾਂ,
ਮੈਨੂੰ ਉਠਦਾ ਸੂਲ ਸਵਾਇਆ।
ਸੱਭੇ ਦਰਦ ਡਿਠੇ ਸਭ ਦੁਖੀਏ,
ਜਿਨ੍ਹਾਂ ਸਮਝ ਸਮਝ ਦੁਖ ਲਾਇਆ।
ਆਤਸ਼ ਸਮਝ ਜਿਨ੍ਹਾਂ ਵਿਚ 'ਹਾਸ਼ਮ',
ਉਨ੍ਹਾਂ ਆਪਣਾ ਆਪ ਜਲਾਇਆ।

ਇਨ੍ਹਾਂ ਤੁਕਾਂ ਵਿਚ ਹੁਸਨ (ਸੁਹੱਪਣ) ਅਤੇ ਸਮਝ ਨੂੰ, ਜਿਹੜੀਆਂ ਗੁਣ ਵਾਲੀਆਂ ਸ਼ੈਆਂ ਹਨ, ਬੁਰਾ ਜਾਂ ਦੋਸ਼ ਵਾਲਾ ਕਿਹਾ ਹੈ। ਇਸ ਲਈ ਇਥੇ ਲੇਸ਼ ਅਲੰਕਾਰ ਵਰਤਿਆ ਹੈ।

(ਅ) ਦੋਸ਼ ਨੂੰ ਗੁਣ ਮੰਨਣਾ

"ਮੂਰਖ ਲੋਗ ਸਦਾ ਸੁਖ ਸੌਂਦੇ,
ਅਤੇ ਖੂਬ ਕਮਾਵਣ ਪੈਸਾ।
ਨ ਕੁਛ ਉਚ ਨੀਚ ਪਛਾਨਣ,
ਅਤੇ ਪਰੇਮ ਨ ਜਾਨਣ ਕੈਸਾ।
ਸ਼ਾਲਾ ਨਿਜ ਹੋਵੇ ਚਤੁਰਾਈ,
ਸਾਨੂੰ ਖੁਆਰ ਕੀਤਾ ਤੁਧ ਐਸਾ।"

ਮੂਰਖਤਾ ਦੋਸ਼ ਹੈ, ਪਰ ਇਥੇ ਪਹਿਲੀਆਂ ਦੋਹ ਤੁਕਾਂ ਵਿਚ ਉਸਨੂੰ ਗੁਣ ਪਰਤੀਤ ਕੀਤਾ ਗਿਆ ਹੈ ਅਤੇ ਉਸ ਨੂੰ ਚੰਗੀ ਕਿਹਾ ਗਿਆ ਹੈ। ਤੀਜੀ ਤੁਕ ਵਿਚ ਚਤੁਰਾਈ ਹੈ, ਜੋ ਗੁਣ ਹੈ, ਦੋਸ਼ ਮੰਨਿਆ ਗਿਆ ਹੈ। ਦੋਸ਼ ਵਿਚ ਗੁਣ ਅਤੇ ਗੁਣ ਵਿਚ ਦੋਸ਼ ਮੰਨਣ ਕਰਕੇ ਇਥੇ ਲੇਸ਼ ਅਲੰਕਾਰ ਵਰਤਿਆ ਹੈ। ਇਸੇ ਤਰ੍ਹਾਂ—

'ਜਿਨਹੁ ਕਿਛੁ ਜਾਨਿਆ ਨਹੀਂ',
ਤਿਨ ਸੁਖ ਨੀਂਦ ਬਿਹਾਇ ।
ਹਮਹ ਜੁ ਬੂਝਾ ਬੂਝਨਾ,
ਪੂਰੀ ਪਰੀ ਬਲਾਇ । (ਕਬੀਰ)

ਅਗਿਆਨੀ ਹੋਣਾ ਦੋਸ਼ ਹੈ, ਪਰ ਅਗਿਆਨੀ ਬੇਫ਼ਿਕਰੀ ਨਾਲ ਸੌਂਦੇ ਹਨ ਇਸ ਕਰਕੇ ਇਹ ਗੁਣ ਹੈ । ਗਿਆਨਵਾਨ ਜਾਂ ਵਿਦਵਾਨ ਹੋਣਾ ਗੁਣ ਹੈ, ਪਰ ਅਜਿਹੇ ਬੰਦਿਆ ਨੂੰ ਵਧੇਰੇ ਚੰਗੇ ਤੇ ਗਿਆਨਵਾਨ ਹੋਣ ਦੀ ਤਾਂਘ ਕਰਕੇ ਚਿੰਤਾ ਤੇ ਕਲੇਸ਼ ਆ ਚਿੰਬੜਦੇ ਹਨ । ਇਸ ਕਰਕੇ ਗਿਆਨਵਾਨ ਹੋਣਾ ਦੋਸ਼ ਹੈ । ਇਸ ਤਰ੍ਹਾਂ ਦੋਸ਼ ਵਿਚ ਗੁਣ ਅਤੇ ਗੁਣ ਵਿਚ ਦੋਸ਼ ਵੇਖਣ ਦੱਸਣ ਕਰਕੇ ਇਥੇ ਅਲੰਕਾਰ ਦੀ ਵਰਤੋਂ ਹੈ ।

ਨੋਟ :—(੧) ਲੇਸ਼ ਅਲੰਕਾਰ ਤੇ ਉਲਾਸ ਅਲੰਕਾਰ ਵਿਚ ਇੰਨਾ ਫਰਕ ਹੈ ਕਿ ਉਲਾਸ ਵਿਚ ਕਿਸੇ ਸ਼ੈ ਦੇ ਗੁਣ ਦੋਸ਼ ਤੋਂ ਕਿਸੇ ਦੂਜੀ ਸ਼ੈ ਵਿਚ ਗੁਣ-ਦੋਸ਼ ਪੈਦਾ ਹੋਇਆ ਦਸਿਆ ਜਾਂਦਾ ਹੈ ਪਰ ਲੇਸ਼ ਅਲੰਕਾਰ ਵਿਚ ਗੁਣ ਨੂੰ ਦੋਸ਼ ਜਾਂ ਦੋਸ਼ ਨੂੰ ਗੁਣ ਮੰਨਿਆ ਜਾਂਦਾ ਹੈ ।

(੨) ਲੇਸ਼, ਅਵੱਗਿਆ ਅਤੇ ਅਨੁੱਗਿਆ ਵਿਚ ਫ਼ਰਕ ਸਮਝਣ ਦੀ ਲੋੜ ਹੈ ।

ਲੇਸ਼ ਤੇ ਅਨੁੱਗਿਆ ਵਿਚ ਇਹ ਫ਼ਰਕ ਹੈ ਕਿ ਲੇਸ਼ ਵਿਚ ਤਾਂ ਕਿਸੇ ਗੁਣ ਦੇ ਦੋਸ਼ ਨੂੰ ਹੀ ਗੁਣ ਮੰਨ ਲਿਆ ਜਾਂਦਾ ਹੈ : ਪਰ ਅਨੁੱਗਿਆ ਵਿਚ ਦੋਸ਼ ਵਾਲੀ ਸ਼ੈ ਦੇ ਦੋਸ਼ ਨੂੰ ਦੋਸ਼ ਹੀ ਕਿਹਾ ਜਾਂਦਾ ਹੈ ਗੁਣ ਨਹੀਂ ਕਿਹਾ ਜਾਂਦਾ, ਪਰ ਦੋਸ਼ ਵਾਲੀ ਸ਼ੈ ਵਿਚ ਆਪਣੀ ਰੁਚੀ ਜਾਂ ਖਿਆਲਾਂ ਅਨੁਸਾਰ ਗੁਣ ਮੰਨ ਲਿਆ ਜਾਂਦਾ ਹੈ ਅਤੇ ਉਸ ਨੂੰ ਗ੍ਰਹਿਣ ਕਰਨ ਦੇ ਲਾਇਕ ਕਿਹਾ ਜਾਦਾ ਹੈ ।

ਲੇਸ਼ ਅਤੇ ਅਵੱਗਿਆ ਵਿਚ ਇਹ ਫ਼ਰਕ ਹੈ ਕਿ ਲੇਸ਼ ਵਿਚ ਤਾਂ ਕਿਸੇ ਗੁਣ ਵਾਲੀ ਸ਼ੈ ਦੇ ਗੁਣ ਨੂੰ ਹੀ ਦੋਸ਼ ਮੰਨ ਲਿਆ ਹੈ ਪਰ ਅਵੱਗਿਆ ਵਿਚ ਗੁਣ ਵਾਲੀ ਸ਼ੈ ਦੇ ਗੁਣ ਨੂੰ ਦੋਸ਼ ਨਹੀਂ ਸਗੋਂ ਗੁਣ ਹੀ ਮੰਨਿਆ ਜਾਂਦਾ ਹੈ, ਪਰ ਉਸ ਵਿਚ ਰਤੀ ਮਾਤਰ ਦੋਸ਼ ਲਭ ਦੱਸ ਕੇ ਉਸ ਦਾ ਅਪਮਾਨ ਕੀਤਾ ਜਾਂਦਾ ਹੈ, ਉਸ ਨੂੰ ਮਾੜੀ ਗਿਣਿਆ ਜਾਂਦਾ ਹੈ, ਅਤੇ ਤਿਆਗਣ ਜੋਗ ਸਮਝਿਆ ਜਾਂਦਾ ਹੈ ।

## ੧੩. ਕਾਵਿਲਿੰਗ ਅਲੰਕਾਰ

ਲੱਛਣ—ਕਾਵਿਲਿੰਗ ਦਾ ਅਰਥ ਹੈ 'ਦਲੀਲ ਜਾਂ ਜੁਗਤੀ ਨਾਲ ਅਰਥ ਦੀ ਪੁਸ਼ਟੀ ਕਰਨੀ' ਜਿਥੇ ਇਕ ਗੱਲ ਕਹਿ ਕੇ ਫਿਰ ਦਲੀਲ ਦੇ ਕੇ ਉਸ ਦੀ ਪੁਸ਼ਟੀ ਕੀਤੀ ਜਾਵੇ, ਉਥੇ ਕਾਵਿਲਿੰਗ ਅਲੰਕਾਰ ਹੁੰਦਾ ਹੈ ਜਿਵੇਂ—

'ਫਰੀਦਾ ਖਾਕੁ ਨ ਨਿੰਦੀਐ
ਖਾਕੂ ਜੇਡ ਨ ਕੋਈ ।
ਜੀਵੰਦਿਆਂ ਪੈਰਾਂ ਤਲੇ
ਮੋਇਆਂ ਉਪ੍ਰ ਹੋਇ ।' (ਸਲੋਕ)

ਇਥੇ ਪਹਿਲੀ ਤੁਕ ਵਿਚ ਕਿਹਾ ਹੈ ਕਿ ਮਿਟੀ ਨੂੰ ਮਾੜੀ ਨਹੀਂ ਕਹਿਣਾ ਚਾਹੀਦਾ, ਇਸ ਜਿੱਡਾ ਤਾਂ ਹੋਰ ਕੋਈ ਵੀ ਨਹੀਂ । ਦੂਜੀ ਤੁਕ ਵਿਚ ਇਸ ਗਲ ਜਾਂ ਬਿਆਨ ਦੀ ਪੁਸ਼ਟੀ ਦਲੀਲ ਦਿਤੀ ਹੈ । ਉਹ ਇਹ ਕਿ ਜਦ ਤੀਕ ਇਨਸਾਨ ਜੀਉਂਦਾ ਹੈ, ਮਿੱਟੀ ਉਸ ਦੇ ਪੈਰਾਂ ਹੇਠ ਰਹਿੰਦੀ ਹੈ ਪਰ ਜਦ ਉਹ ਮਰ ਜਾਂਦਾ ਹੈ, ਤਾਂ ਮਿੱਟੀ ਉਸ ਦੇ ਉਪਰ ਆ ਜਾਂਦੀ ਹੈ । ਇਸ ਲਈ ਅੰਤ ਜਿੱਤਿਆ ਸੋ ਜਿੱਤਿਆ ਅਨੁਸਾਰ ਮਿੱਟੀ ਅੰਤ ਨੂੰ ਵਧੇਰੇ ਤਕੜੀ ਨਿਕਲਦੀ ਹੈ ।

ਇਸੇ ਤਰ੍ਹਾਂ→

ਥਾਪਿਆ ਨਾ ਜਾਇ ਕੀਤਾ ਨ ਹੋਇ,
ਆਪੇ ਆਪਿ ਨਿਰੰਜਨ ਸੋਇ । (ਜਪੁਜੀ)

ਪਹਿਲੀ ਤੁਕ ਵਿਚ ਦਸਿਆ ਹੈ ਕਿ ਪਰਮਾਤਮਾ ਥਾਪਿਆ ਤੇ ਕੀਤਾ ਨਹੀਂ ਜਾ ਸਕਦਾ ਨ ਉਸ ਨੂੰ ਕੋਈ ਰੋਕ ਸਕਦਾ ਹੈ ਅਤੇ ਨ ਹੀ ਓਸ ਨੂੰ ਕੋਈ ਉਸ ਦੀ ਪਦਵੀ ਤੇ ਅਸਥਾਪਨਾ ਕਰਦਾ ਹੈ । ਬਿਆਨ ਦੀ ਪੁਸ਼ਟੀ ਲਈ ਅਗਲੀ ਤੁਕ ਵਿਚ ਕਿਹਾ ਹੈ ਕਿ ਵਾਹਿਗੁਰੂ ਆਪਣੇ ਆਪ ਹੀ ਹੋਇਆ ਹੈ ਅਤੇ ਮਾਇਆ ਤੋਂ ਰਹਿਤ ਹੈ । ਇਸ ਲਈ ਇਥੇ ਕਾਵਿਲਿੰਗ ਅਲੰਕਾਰ ਵਰਤਿਆ ।

ਇਸੇ ਤਰ੍ਹਾਂ

੧. 'ਸਤਿਗੁਰ ਪਾਰਸ ਪਰਸ ਕੇ,
ਕੰਚਨ ਕਰੈ ਮਨੂਰ ਮਲੀਣਾ ।'
(ਭਾਈ ਗੁਰਦਾਸ)

੨. ਕਬੀਰ ਸਾਕਤ ਸੰਗ ਨ ਕੀਜੀਐ
ਦੂਰਹਿ ਜਾਈਐ ਭਾਗਿ ।
ਬਾਸਨ ਕਾਰੋ ਪਰਸੀਐ,
ਤਉ ਕਛੁ ਲਾਗੈ ਦਾਗੁ ।

੩. ਕਬੀਰ ਬੈਸਨਾਉ ਕੀ ਕੂਕਰਿ ਭਲੀ,
ਸਾਕਤ ਕੀ ਬੁਰੀ ਮਾਇ ।
ਓਹ ਨਿਤ ਸੁਨੈ ਹਰਿ ਨਾਮ ਜਸੁ
ਉਹ ਪਾਪ ਬਿਸਾਹਨ ਜਾਇ ।

੪. ਕਬੀਰ ਚੰਦਨ ਕਾ ਬਿਰਵਾ ਭਲਾ
ਬੇੜਿਉ ਢਾਕ ਪਲਾਸ ।
ਓਇ ਭੀ ਚੰਦਨ ਹੋਇ ਰਹੇ
ਬਸੇ ਜੁ ਚੰਦਨ ਪਾਸ ।

ਨੋਟ—ਦਰਿਸ਼ਟਾਂਤ ਅਲੰਕਾਰ ਵਿਚ ਇਕ ਗੱਲ ਕਹਿ ਕੇ ਫੇਰ ਉਸ ਨੂੰ ਸਪਸ਼ਟ ਕਰਨ ਲਈ ਉਹੋ ਜਿਹੀ ਇਕ ਹੋਰ ਗੱਲ ਦਸੀ ਜਾਂਦੀ ਹੈ, ਅਰਥਾਤ ਦਰਿਸ਼ਟਾਂਤ ਦਿਤਾ ਜਾਂਦਾ ਹੈ, ਪਰ ਕਾਵਿਲਿੰਗ ਵਿਚ ਪਹਿਲਾਂ ਇਕ ਗੱਲ ਕਹਿ ਕੇ ਉਸ ਦੀ ਪੁਸ਼ਟੀ ਵਿਚ ਆਪਣੇ ਵਲੋਂ ਹੀ ਦਲੀਲ ਦਿਤੀ ਜਾਂਦੀ ਹੈ । ਕੋਈ ਦਰਿਸ਼ਟਾਂਤ ਨਹੀਂ ਦਿਤਾ ਜਾਂਦਾ ।

## ੧੪. ਕਾਵਿ ਅਰਥਾਪਤੀ ਅਲੰਕਾਰ

ਕਾਵਿ ਅਰਥਾਪਤੀ ਦਾ ਅਰਥ ਹੈ ਕਿਸੇ 'ਨ ਕਹੇ ਹੋਏ ਅਰਥ ਦਾ ਆ ਜਾਣਾ ।' ਜਿਥੇ ਅਜਿਹਾ ਬਿਆਨ ਹੋਵੇ ਕਿ ਜੇ ਆਹ ਕੁਝ ਹੋ ਸਕਿਆ ਹੈ ਤਾਂ ਇਹ ਕੁਝ ਹੋਣਾ ਕੀ ਮੁਸ਼ਕਿਲ ਹੈ ਜਾਂ ਜਿਸ ਨੇ ਆਹ ਕੰਮ ਕਰ ਲਿਆ ਹੈ ਉਸ ਲਈ ਇਹ ਕੰਮ ਕਰਨਾ ਕੀ ਔਖਾ ਹੈ, ਓਥੇ ਕਾਵਿ ਅਰਥਾਪਤੀ ਅਲੰਕਾਰ ਹੁੰਦਾ ਹੈ, ਜਿਵੇਂ—

'ਕਵਲਾ ਕਰਨ ਸਰਨ ਹੈ ਜਾਂ ਕੇ
ਕਹੁ ਜਨ ਕਾ ਨਾਹੀਂ ਘਰ ਤਾਂ ਕੇ ?' (ਗਉੜੀ ਕਬੀਰ)

ਇਥੇ ਇਹ ਦਸਿਆ ਹੈ ਕਿ ਜਿਸ ਪਰਮਾਤਮਾ ਦੇ ਚਰਨ ਸ਼ਰਨ ਵਿਚ ਲਛਮੀਂ (ਧਨ ਦੀ ਦੇਵੀ) ਰਹਿੰਦੀ ਹੈ, ਉਸ ਦੇ ਘਰ ਕਿਸ ਗੱਲ ਦਾ ਘਾਟਾ ਹੈ ? ਇਸੇ ਤਰ੍ਹਾਂ—

੧. ਜਿਹੜੇ ਮਾਪਿਆਂ ਦੀ ਪੱਤ ਲਾਹ ਛੱਡਣ,
ਉਨ੍ਹਾਂ ਭੇ ਕੀ ਚਾਚਿਆਂ ਤਾਇਆਂ ਦਾ ?
ਜਾਏ ਆਪਣੇ ਜਿਨ੍ਹਾਂ ਨੇ ਕੋਹ ਘੱਤੇ,
ਉਨ੍ਹਾਂ ਦਰਦ ਕੀ ਪਰਾਇਆਂ ਜਾਇਆਂ ਦਾ ?

੨. ਅਜਾਮਲੁ ਪਿੰਗਲਾ ਲੁਭਤੁ
ਕੁੰਚਰ ਗਏ ਹਰਿ ਕੇ ਪਾਸ ।
ਐਸੇ ਦੁਰਮਤਿ ਨਿਸਤਰੇ,
ਤੂੰ ਕਿਉਂ ਨ ਤਰਹਿ ਰਵਿਦਾਸ ?
(ਕੇਦਾਰਾ)

ਜਦ ਅਜਾਮਲ, ਪਿੰਗਲਾ, ਲੁਭਤੁ ਕੇ ਕੁੰਚਰ ਜਿਹੀ ਖੋਟੀ ਮੱਤ ਵਾਲੇ ਤਰ ਗਏ ਪਰਮਾਤਮਾ ਪਾਸ ਚਲੇ ਗਏ ਹਨ; ਤਾਂ ਹੇ ਰਵਿਦਾਸ, ਤੂੰ ਕਿਉਂ ਨਾ ਤਰੇਂਗਾ ?

੩. 'ਜਬ ਦਾਂਤ ਨ ਥੇ ਤਬ ਦੂਧ ਦਿਓ,
ਅਬ ਦਾਂਤ ਦੀਏ ਕਿਆਂ ਅੰਨ ਨ ਦੇਗਾ

(ਜਦੋਂ ਦੰਦ ਨਹੀਂ ਸਨ ਤਾਂ ਪਰਮਾਤਮਾ ਨੇ ਦੁੱਧ ਦਿਤਾ, ਹੁਣ ਜਦੋਂ ਉਸ ਨੇ ਦੰਦ ਦਿਤੇ ਹਨ, ਤਾਂ ਕੀ ਅੰਨ ਨਾ ਦੇਵੇਗਾ ?)

## ੧੫ ਰਤਨਾਵਲੀ ਅਲੰਕਾਰ

ਰਤਨਾਵਲੀ ਦਾ ਅਰਥ ਹੈ 'ਰਤਨਾਂ ਦੀ ਮਾਲਾ' ਅਰਥਾਤ 'ਸੁਹਣੇ ਸ਼ਬਦਾਂ ਦੀ ਲੜੀ। ਜਿਥੇ ਕਿਸੇ ਵਿਸ਼ੇਸ਼ ਨੂੰ ਬਹੁਤੇ ਵਿਸ਼ੇਸ਼ਣਾ ਨਾਲ ਵਰਣਨ ਕੀਤਾ ਜਾਵੇ ਅਤੇ ਉਨ੍ਹਾਂ ਵਿਸ਼ੇਸ਼ਣਾ ਤੋਂ ਹੋਰ ਅਰਥ ਵੀ ਪਰਗਟ ਹੁੰਦਾ ਹੋਵੇ, ਉਥੇ ਰਤਨਾਵਲੀ ਅਲੰਕਾਰ ਹੁੰਦਾ ਹੈ ਜਿਵੇਂ—

'ਅਸ਼ਪਤਿ ਗਜਪਤਿ ਨਰਹ ਨਰਿੰਦ.
ਨਾਮੇ ਕੇ ਸੁਆਮੀ ਨੀਰ ਮੁਕੰਦ।
(ਤਿਲੰਗ ਨਾਮਦੇਵ)

ਇਥੇ ਨਾਮਦੇਵ ਦਾ ਸੁਆਮੀ ਘੋੜੇ, ਹਾਥੀ ਅਤੇ ਮਨੁੱਖਾਂ ਦਾ ਮਾਲਕ ਜਾਂ ਬਾਦਸ਼ਾਹ ਕਥਨ ਕੀਤਾ ਹੈ ਪਰ ਇਨ੍ਹਾਂ ਵਿਸ਼ੇਸ਼ਣਾਂ ਤੋਂ ਅਸੁਪਤਿ (ਸੂਰਜ), ਗਜਪਤਿ (ਇੰਦਰ) ਅਤੇ ਨਰਪਤਿ (ਕੁਬੇਰ) ਅਰਥ ਵੀ ਨਿਕਲਦੇ ਹਨ, ਅਰਥਾਤ ਨਾਮਦੇਵ ਦਾ ਸਵਾਮੀ ਸੂਰਜ ਇੰਦਰ ਕੁਬੇਰ ਆਦਿ ਦਾ ਵੀ ਮਾਲਕ ਹੈ। ਇਸੇ ਤਰ੍ਹਾਂ—

'ਧੀਰਾ ਤੇ ਅਤਿ ਮਧਰੜਾ ਵਡਾ ਚਾਤੁ ਘਨਿਸ਼ਾਮ :
ਜਹੇ ਸੂਰਮੇ ਬੀਰ ਨੂੰ, ਦੂਰੋਂ ਹੋਇ ਸਲਾਮ।' (ਰਸ)

ਇਥੇ ਵਰਤੇ ਗਏ ਹਰੇਕ ਵਿਸ਼ੇਸ਼ਣ ਦੇ ਦੋ ਦੋ ਅਰਥ ਹਨ ਅਖੀਰਲੇ ਵਾਕੰਸ਼ ਦੇ ਵੀ ਦੋ ਅਰਥ ਹੋ ਸਕਦੇ ਹਨ। ਪਹਿਲੇ ਅਰਥਾਂ ਅਨੁਸਾਰ ਇਨ੍ਹਾਂ ਤੁਕਾਂ ਦਾ ਅਰਥ ਹੈ : 'ਉਹ ਬੜੇ ਧੀਰਜ ਵਾਲਾ' ਬਹੁਤ ਹੀ ਮਿਠੀ ਜ਼ਬਾਨ ਵਾਲਾ, ਬਹੁਤ ਸਿਆਣਾ ਅਤੇ ਸ੍ਰੀ ਕ੍ਰਿਸ਼ਨ ਜੀ ਵਰਗਾ ਹੈ। ਇਹੋ ਜਹੇ ਸੂਰਮੇ ਬਹਾਦਰ ਨੂੰ ਸਾਡੀ ਨਮਸਕਾਰ ਹੋਵੇ।'

ਦੂਜੇ ਅਰਥਾਂ ਅਨੁਸਾਰ ਇਨ੍ਹਾਂ ਤੁਕਾਂ ਦਾ ਅਰਥ; ਉਹ ਬੜਾ ਸੁਸਤ, ਕੱਦ ਦਾ ਮਧਰਾ ਚਲਾਕ ਅਤੇ ਰੰਗ ਦਾ ਕਾਲਾ ਸਿਆਹ ਹੈ। ਇਹੋ ਜਹੇ ਅੰਨ੍ਹੇ, ਜਿੰਨ ਜਾਂ ਵਹਿਸ਼ੀ ਨੂੰ ਸਾਡੀ ਦੂਰੋਂ ਸਲਾਮ ਹੈ।'

ਇਥੇ ਇਕੋ ਵਿਸ਼ੇਸ਼ ਦੇ ਬਹੁਤੇ ਵਿਸ਼ੇਸ਼ਣ ਹਨ ਅਤੇ ਉਨ੍ਹਾਂ ਦੇ ਅਰਥ ਦੋ ਦੋ ਹਨ, ਇਸ ਕਰਕੇ ਇਥੇ ਰਤਨਾਵਲੀ ਅਲੰਕਾਰ ਹੈ।

## ੧੬. ਪਰੋਢੋਕਤੀ ਅਲੰਕਾਰ

ਜਿਥੇ ਕਿਸੇ ਅਜੇਹੀ ਸ਼ੈ ਜਾਂ ਗੱਲ ਨੂੰ ਕਿਸੇ ਹੋਰਸ ਦਾ ਕਾਰਨ ਮੰਨ ਲਿਆ ਜਾਵੇ

ਜਿਹੜੀ ਅਸਲ ਵਿਚ ਉਸ ਦਾ ਕਾਰਨ ਨ ਹੋਵੇ; ਅਰਥਾਤ ਅਕਾਰਨ ਨੂੰ ਕਾਰਨ ਕਥਨ ਕੀਤਾ ਜਾਵੇ ਉਥੇ ਪਰੋਢੋਕਤੀ ਅਲੰਕਾਰ ਹੁੰਦਾ ਹੈ, ਜਿਵੇਂ—

'ਕਾਲੀ ਕੋਇਲ ਤੂੰ ਕਿਤ ਗੁਨ ਕਾਲੀ ?
ਆਪਣੇ ਪ੍ਰੀਤਮ ਕੀ ਹਉ ਬਿਰਹੁ ਜਾਲੀ।'

ਇਥੇ ਕੋਇਲ ਦੇ ਕਾਲੇ ਹੋਣ ਦਾ ਕਾਰਨ ਇਹ ਦਸਿਆ ਹੈ ਕਿ ਉਹ ਆਪਣੇ ਪਿਆਰੇ ਦੇ ਵਿਛੋੜੇ ਵਿਚ ਸੜ ਸੜ ਕੇ ਕਾਲੀ ਹੋ ਗਈ ਹੈ ਪਰ ਅਸਲ ਵਿਚ ਕੋਇਲ ਦੇ ਕਾਲੇ ਹੋਣ ਦਾ ਕਾਰਣ ਇਹ ਨਹੀਂ। ਇਸ ਤਰ੍ਹਾਂ ਅਕਾਰਨ ਨੂੰ ਕਾਰਨ ਵਰਣਨ ਕੀਤਾ ਹੈ, ਇਸ ਲਈ ਇਥੇ ਪਰੋਢੋਕਤੀ ਅਲੰਕਾਰ ਹੈ। ਇਸੇ ਤਰ੍ਹਾਂ—

'ਕਬਹੂ ਨ ਸੂਚਾ ਕਾਲਾ ਕਾਉ' (ਮ: ੧)

ਕਾਂ ਦੇ ਸੁਚੇ ਨ ਹੋਣ ਜਾਂ ਅਪਵਿੱਤਰ ਹੋਣ ਦਾ ਕਾਰਨ ਉਸ ਦਾ ਕਾਲਾ ਰੰਗ ਨਹੀਂ।

'ਪੋਖਰੁ ਨੀਰੁ ਵਿਰੋਲੀਐ ਮਾਖਨੁ ਨਹੀਂ ਰੀਸੈ।' (ਮ: ੧)

ਠੀਕ ਹੈ ਕਿ ਛਪੜ ਟੋਭੇ ਦਾ ਪਾਣੀ ਰਿੜਕਿਆਂ ਮੱਖਣ ਨਹੀਂ ਨਿਕਲਦਾ, ਪਰ ਮੱਖਣ ਨ ਨਿਕਲਣ ਦਾ ਕਾਰਨ ਇਹ ਨਹੀਂ ਕਿ ਪਾਣੀ ਛਪੜ ਦਾ ਹੈ। ਜੇ ਖੂਹ ਜਾਂ ਦਰਿਆ ਦਾ ਪਾਣੀ ਰਿੜਕੀਏ ਤਾਂ ਵੀ ਮੱਖਣ ਨਹੀਂ ਨਿਕਲੇਗਾ। ਇਸੇ ਅਕਾਰਨ ਨੂੰ ਕਾਰਨ ਬਣਾਇਆ ਗਿਆ ਹੈ।

'ਕਾਰੇ ਪਾਹਨ ਸਾਰਖੇ ਦੁਰਜਨ ਚਿਤ ਕਠੋਰ।'

ਇਸ ਦਾ ਅਰਥ ਹੈ 'ਦੁਰਜਨਾਂ (ਭੈੜਿਆਂ ਬੰਦਿਆਂ) ਦੇ ਚਿਤ ਕਾਲੇ ਪੱਥਰ ਜਿਹੇ ਕਠੋਰ ਹੁੰਦੇ ਹਨ।' ਪਰ ਭੂਰੇ, ਲਾਲ ਜਾਂ ਚਿਟੇ ਪੱਥਰ ਕੋਈ ਘੱਟ ਸਖਤ ਤਾਂ ਨਹੀਂ ਹੁੰਦੇ। ਇਸ ਵਾਸਤੇ ਪੱਥਰ ਦਾ ਕਾਲਾ ਹੋਣਾ ਉਸ ਦੀ ਕਠੋਰਤਾ ਦਾ ਕਾਰਨ ਨਹੀਂ। ਇਸ ਲਈ ਕਾਲਾ ਪੱਥਰ ਕਠੋਰਤਾ ਲਈ ਅਕਾਰਨ ਹੈ, ਪਰ ਉਸ ਨੂੰ ਕਾਰਨ ਬਣਾਇਆ ਗਿਆ ਹੈ। ਇਸ ਕਰਕੇ ਇਥੇ ਪਰੋਢੋਕਤੀ ਅਲੰਕਾਰ ਹੈ। ਇਸੇ ਤਰ੍ਹਾਂ—

'ਆਹੀਂ ਅਸਾਡੀਆਂ ਗਈਆਂ ਉੱਪਰ,
ਅੰਬਰ ਕਾਲਾ ਹੋ ਗਿਆ।
ਉਡ ਚੰਗਿਆੜਾ ਬਲਦੇ ਦਿਲ 'ਚੋਂ,
ਅੰਬਰੀ ਤਾਰਾ ਹੋ ਗਿਆ।

## ੧੭. ਪਰਿਣਾਮ ਅਲੰਕਾਰ

ਪਰਿਣਾਮ ਦਾ ਅਰਥ ਹੈ 'ਤਬਦੀਲੀ, ਰੂਪਾਂਤਰ ਹੋਣਾ' ਜਿਥੇ ਉਪਮੇਯ ਦਾ ਕੰਮ ਉਸ ਦੇ ਅਭੇਦ ਰੂਪ ਉਪਮਾਨ ਕੋਲੋਂ ਹੁੰਦਾ ਦਸਿਆ ਹੋਵੇ ਉਥੇ ਪਰਿਣਾਮ ਅਲੰਕਾਰ ਹੁੰਦਾ

ਹੈ ਜਿਵੇਂ—

'ਨੈਣ ਕੰਵਲ ਜਦ ਤੱਕਦੇ; ਦੁਖੀ ਦੀਨ ਦਾ ਹਾਲ,
ਦਿਲ ਸਾਗਰ ਭਰ ਉਛਲੇ, ਤਰਸ ਦਇਆ ਦੇ ਨਾਲ।'

ਇਥੇ ਪਹਿਲੀ ਤੁਕ ਵਿਚ 'ਨੈਨ' ਉਪਮਾਨ ਹੈ ਅਤੇ ਕੰਵਲ ਉਪਮਾਨ, ਪਰ ਤੱਕਣਾਂ; ਉਪਮੇਅ ਦਾ ਕੰਮ, ਉਪਮਾਨ ਕੰਵਲ ਕਰਦਾ ਦਸਿਆ ਗਿਆ ਹੈ। ਦੂਜੀ ਤੁਕ ਵਿਚ 'ਦਿਲ ਉਪਮੇਅ ਹੈ ਅਤੇ 'ਸਾਗਰ' ਉਪਮਾਨ, ਪਰ 'ਤਰਸ' ਦਇਆ ਨਾਲ ਉਛਲਣਾ ਉਪਮੇਅ ਦਾ ਕੰਮ, ਉਪਮਾਨ ਸਾਗਰ ਕਰ ਰਿਹਾ ਹੈ। ਇਸੇ ਤਰ੍ਹਾਂ—

'ਨੈਨ ਕਮਲ ਨਿਰਖੈਂ ਗੁਰਸਿਖਨ'

ਇਥੇ ਨੈਨ ਉਪਮੇਅ ਹੈ ਤੇ ਕਮਲ ਉਪਮਾਨ, ਪਰ ਨਿਰਖਣਾ (ਵੇਖਣਾ), ਉਪਮੇਅ ਦਾ ਕੰਮ, ਉਪਮਾਨ ਕਰਦਾ ਦਸਿਆ ਗਿਆ ਹੈ। ਇਸ ਕਰਕੇ ਇਥੇ ਪਰਿਣਾਮ ਅਲੰਕਾਰ ਹੈ।

ਨੋਟ—ਉਤੋਂ ਤਾਂ ਪਰਿਣਾਮ ਅਲੰਕਾਰ ਰੂਪਕ ਹੀ ਹੈ, ਪਰ ਰੂਪਕ ਵਿਚ ਅਭੇਦ ਰੂਪ ਉਪਮਾਨ ਪਾਸੋਂ ਉਪਮੇਅ ਦਾ ਕੰਮ ਨਹੀਂ ਲਿਆ ਜਾਂਦਾ ਕੇਵਲ ਉਪਮੇਅ ਨੂੰ ਉਪਮਾਨ ਨਾਲ ਅਭੇਦ ਰੂਪ ਹੀ ਦਸਿਆ ਜਾਂਦਾ ਹੈ।

## ੧੮. ਲਲਿਤ ਅਲੰਕਾਰ

ਜਿਥੇ ਕੋਈ ਗੱਲ ਸਾਫ ਸਾਫ ਕਹਿਣ ਦੀ ਥਾਂ ਥਾਂ ਉਸ ਦੇ ਭਾਵ ਦਾ ਕੇਵਲ ਪ੍ਰਤਿਬਿੰਬ ਹੀ ਵਰਣਨ ਕੀਤਾ ਜਾਵੇ, ਅਰਥਾਤ ਕਹਿਣ ਯੋਗ ਗਲ ਦਾ ਝਲਕਾਰਾ ਹੀ ਵਾਕ ਰਚਨਾ ਵਿਚ ਪਾਇਆ ਜਾਵੇ, ਉਥੇ ਲਲਿਤ ਅਲੰਕਾਰ ਹੁੰਦਾ ਹੈ ਜਿਵੇਂ—

'ਹੱਥੀ ਢਲਕ ਗਈ ਮੇਰੇ ਚਰਖੇ ਦੀ,
ਮੈਥੋਂ ਕੱਤਿਆ ਮੂਲ ਨ ਜਾਵੇ।
ਘੜ ਘੜੀ ਇਹ ਝੋਲੇ ਖਾਂਦਾ,
ਛੱਲੀ ਇਕ ਨਾ ਲਾਹਵੇ।
ਤੱਕਲਿਓਂ ਵਲ ਲਾਹ ਲੁਹਾਰਾ
ਮੇਰਾ ਤੰਦ ਟੁੱਟ ਟੁੱਟ ਜਾਵੇ।'

ਇਥੇ ਅਸਲ ਭਾਵ ਤਾਂ ਇਹ ਹੈ ਕਿ ਹੁਣ ਮੇਰਾ ਸਰੀਰ ਪੁਰਾਣਾ ਹੋ ਕੇ ਨਿਕੰਮਾਂ ਜਿਹਾ ਹੋ ਗਿਆ ਹੈ। ਮੈਥੋਂ ਨਾਮ ਨਹੀਂ ਜਪਿਆ ਜਾਂਦਾ। ਮੇਰਾ ਮਨ ਪਲ ਪਲ ਡੋਲਦਾ ਰਹਿੰਦਾ ਹੈ, ਟਿਕਦਾ ਨਹੀਂ ਹੈ। ਹੇ ਸਤਿਗੁਰੂ ਮੇਰੇ ਮਨ ਦੇ ਤਕਲੇ ਦੇ ਵਲ ਕੱਢ ਕੇ ਇਸ ਨੂੰ ਸਿੱਧਾ ਕਰ ਦੇ ਤਾਂ ਜੋ ਮੇਰੀ ਬਿਰਤੀ ਘੜੀ ਘੜੀ ਟੁੱਟਣੋਂ ਹਟ ਜਾਵੇ ਅਤੇ ਇਕਤਾਰ ਜੁੜੀ ਰਹੇ। ਪਰ ਇਥੇ ਇਹ ਗਲਾਂ ਸਪਸ਼ਟ ਕਹਿਣ ਦੀ ਥਾਂ ਇਨ੍ਹਾਂ ਦਾ ਝਲਕਾਰਾ ਹੀ

ਇਨ੍ਹਾਂ ਤੁਕਾਂ ਵਿਚ ਦਿਤਾ ਹੈ :

ਇਸੇ ਤਰ੍ਹਾਂ—

ਭਲਾ ਹੋਇਆ ਮੇਰਾ ਚਰਖਾ ਟੁੱਟਾ।
ਜਿੰਦ ਅਜ਼ਾਬੋਂ ਛੁਟੀ।

ਇਥੇ ਅਸਲ ਭਾਵ ਤਾਂ ਇਹ ਹੈ ਕਿ ਸਰੀਰ ਦੇ ਨਾਸ ਹੋਣ ਨਾਲ ਬੰਦਾ ਦੁਨੀ-ਆਵੀ ਜੀਵਨ ਦੇ ਟੰਟਿਆਂ ਤੋਂ ਛੁਟਕਾਰਾ ਪਾ ਲੈਂਦਾ ਹੈ ਪਰ ਇਹ ਗੱਲ ਸਪਸ਼ਟ ਦੱਸਣ ਦੀ ਥਾਂ ਇਸ ਦਾ ਝਲਕਾਰਾ ਹੀ ਪਾਇਆ ਗਿਆ ਹੈ।

ਇਸੇ ਤਰ੍ਹਾਂ—

ਮੈਂ ਕਸੁੰਭੜਾ ਚੁਗ ਹਾਰੀ ਨੀਂ
ਹੋਰਨਾਂ ਨੇ ਚੁਗਿਆ ਪੋਹਿਆ ਪੋਹਿਆ
ਮੈਂ ਭਰ ਲਈ ਪਟਾਰੀ,
ਕਸੁੰਭੜਾ ਚੁਗ.........
ਚੁਗ ਚੁਗ ਕੇ ਮੈਂ ਢੇਰੀ ਕੀਤੀ, ਲੱਥੇ ਆਨ ਬਪਾਰੀ।
ਔਖੀ ਘਾਟੀ ਮੁਸ਼ਕਲ ਪੈਂਡਾ ਸਿਰ ਪਰ ਗਠੜੀ ਭਾਰੀ।

ਇਥੇ ਭਾਵ ਤਾਂ ਇਹ ਹੈ, ਮੈਂ ਦੁਨੀਆਂ ਵਿਚ ਚੋਖੇ ਕਰਮ ਕਮਾਏ ਅਤੇ ਪਾਪ ਕੀਤੇ ਹਨ। ਇਹ ਅਮਲ ਮੇਰੇ ਨਾਲ ਜਾਣੇ ਹਨ। ਇਨ੍ਹਾਂ ਦੀ ਭਾਰੀ ਪੰਡ ਚੁਕ ਕੇ ਔਖੇ ਰਾਹ ਜਾ ਕੇ ਅਗਲੇ ਜਹਾਨੇ ਜਾਣਾ ਪਵੇਗਾ। ਪਰ ਇਹ ਗੱਲ ਸਪਸਟ ਤੌਰ ਤੇ ਨਹੀਂ ਆਖੀ ਗਈ, ਸਗੋਂ ਇਸ ਦੀ ਝਲਕ ਇਸ ਕਥਨ ਵਿਚ ਪਾਈ ਗਈ ਹੈ ਇਸ ਕਰਕੇ ਇਥੇ ਲਲਿਤ ਅਲੰ-ਕਾਰ ਵਰਤਿਆ ਹੈ।

## ੧੯. ਲਕੋਕਤੀ ਅਲੰਕਾਰ

ਲਕੋਕਤੀ ਦਾ ਅਰਥ ਹੈ ਅਖਾਣ, ਅਖਾਉਤ, ਕਹਾਵਤ। ਜਿਥੇ ਲੋਕਾਂ ਦੇ ਮੂੰਹ ਚੜ੍ਹੀ ਅਖਾਉਤ ਨੂੰ ਕਿਸੇ ਮੁਨਾਸਬ ਮੌਕਿਆਂ ਤੇ ਵਰਤਿਆ ਜਾਵੇ ਜਿਥੇ ਇਸੇ ਗਲ ਦੀ ਪੁਸ਼ਟੀ ਲਈ ਕੋਈ ਢੁਕਵੀਂ ਕਹਾਵਤ ਵਰਤੀ ਜਾਵੇ, ਉਥੇ ਲਕੋਕਤੀ ਅਲੰਕਾਰ ਹੁੰਦਾ ਹੈ, ਜਿਵੇਂ—

ਭਾਈ ਗੁਰਦਾਸ ਜੀ ਬੇਮੁਖ ਦਾ ਹਾਲ ਇਉਂ ਦਸਦੇ ਹਨ :—

ਗਿੱਦੜ ਦਾਖ ਨਾ ਅਪੜੇ, ਆਖੇ ਥੁਕਉੜੀ।
ਨਚਣਿ ਨਚ ਨ ਜਾਣਈ, ਆਖੈ ਭਾਇ ਸਉੜੀ।
ਬੋਲੇ ਅਗੈ ਗਾਵੀਐ, ਭੈਰਿਉ ਸੋ ਗਉੜੀ।
ਹੰਸਾਂ ਨਾਲ ਟਟੀਹਿਰੀ, ਕਿਉਂ ਪਹੁੰਚੇ ਦਉੜੀ।

ਸਾਵਣ ਵਣ ਹਰੀ ਆਵਲੇ, ਅੱਕ ਜੰਮੇ ਅਉੜੀ।
ਬੇ ਮੁਖ ਸੁਖ ਨ ਦੇਖਈ, ਜਿਉਂ ਛੂਟਣ ਛਉੜੀ।

ਇਸੇ ਤਰ੍ਹਾਂ ਨਿੰਦਿਕ ਦੇ ਨਿੰਦਿਆਂ ਤੋਂ ਨ ਹਟਣ ਵਾਲੇ ਸੁਭਾ ਦਾ ਹਾਲ ਦੱਸਣ ਲਈ ਉਨ੍ਹਾਂ ਨੇ ਕਿਹਾ ਹੈ—

ਕੁੱਤਾ ਰਾਜ ਬਹਾਲੀਏ ਫਿਰ ਚੱਕੀ ਚੱਟੇ।
ਸਪੈ ਦੁੱਧ ਪਿਲਾਈਐ ਵਿਹੁ ਮੁਖ ਤੇ ਸੱਟੇ।
ਪੱਥਰ ਪਾਣੀ ਰੱਖੀਐ ਮਨ ਹਠ ਨ ਘੱਟੇ।
ਚੋਆ ਚੰਦਨ ਪਰਹਰੇ ਖਰ ਖੇਹ ਪਲੱਟੇ।
ਤਿਉਂ ਨਿੰਦਕ ਪਰਨਿੰਦਹੁ ਹਠਿ ਮੂਲ ਨਾ ਹੱਟੇ।
ਆਪਣੇ ਹੱਥੀਂ ਆਪਣੀ, ਜੜ੍ਹ ਆਪ ਉਪੱਟੇ।

ਇਸੇ ਅਸਲੀ ਗੱਲ ਦੀ ਪੁਸ਼ਟੀ ਲਈ ਅਖਾਣ ਵਰਤੇ ਗਏ ਹਨ ਇਸ ਕਰਕੇ ਇਥੇ ਲੋਕੋਕਤੀ ਅਲੰਕਾਰ ਹੈ।

## ੨੦. ਛੇਕੋਕਤੀ ਅਲੰਕਾਰ

ਜੇ ਲਕੋਕਤੀ ਅਰਥਾਤ ਅਖਾਣ ਨੂੰ ਡੂੰਘਾ ਭਾਵ ਲੈ ਕੇ ਚਤਰਾਈ ਨਾਲ ਵਰਤਿਆ ਜਾਵੇ ਤਾਂ ਛੇਕੋਕਤੀ ਅਲੰਕਾਰ ਹੁੰਦਾ ਹੈ ਜਿਵੇਂ ਆਸਾ ਦੀ ਵਾਰ ਵਿਚ ਗੁਰੂ ਜੀ ਪਹਿਲਾਂ ਕਹਿੰਦੇ ਹਨ 'ਧਰਿ ਤਰਾਜੂ ਤੋਲੀਐ ਨਿਵੈ ਸੁ ਗਉਰਾ ਹੋਇ।' ਅਤੇ ਇਸ ਤਰ੍ਹਾਂ ਨਿਉਂ ਕੇ ਚੱਲਣ ਦਾ ਉਪਦੇਸ਼ ਦੇਂਦੇ ਹਨ, ਪਰ ਮਗਰੋਂ ਕਹਿੰਦੇ ਹਨ

ਅਪਰਾਧੀ ਦੂਣਾ ਨਿਵੈ ਜੋ ਹੰਤਾ ਮਿਰਗਾਹਿ।
ਸੀਸ ਨਿਵਾਇਐ ਕਿਆ ਥੀਐ
ਜਾ ਰਿਦੈ ਕਸੁਧੇ ਜਾਇ।

ਇਥੇ ਛੇਕੋਕਤੀ ਅਲੰਕਾਰ ਵਤਿਆ ਹੈ।

ਇਸੇ ਤਰ੍ਹਾਂ ਇਕ ਦਲੀਲਬਾਜ਼ੀ ਤੇ ਉਕਤੀ-ਯੁਕਤੀ ਵਿਚ ਮਾਹਿਰ ਅਤੇ ਹਾਰ ਕੇ ਵੀ ਸਿਰ ਡਾਹੀ ਜਾਣ ਵਾਲੇ ਗੂੜ੍ਹ ਗਿਆਨੀ ਨੇ ਇਕ ਵੇਰ ਸਿਧ-ਪੱਧਰੇ ਵਿਦਵਾਨ ਨਾਲ ਚਰਚਾ ਛੇੜਨੀ ਚਾਹੀ। ਉਸ ਦਾ ਇਰਾਦਾ ਸੀ ਕਿ ਆਪਣੀ ਚਤੁਰਾਈ ਨਾਲ ਇਸ ਨੂੰ ਹਰਾਵਾਂ ਤੇ ਆਪਸੀ ਜੋਗਤਾ ਦਾ ਸਿੱਕਾ ਬਿਠਾਵਾਂ, ਪਰ ਅਗੋਂ ਉਸ ਵਿਦਵਾਨ ਨੇ ਸਿਰ ਫੇਰਿਆ ਤੇ ਅਧੀਨਗੀ ਨਾਲ ਕਿਹਾ, 'ਜਿਥੇ ਬੋਲਣ ਹਾਰੀਏ ਤਿਥੇ ਚੰਗੀ ਚੁੱਪ।'

ਇਸ ਅਖਾਣ ਦਾ ਉਪਰਲਾ ਭਾਵ ਤਾਂ ਇਹ ਸੀ ਕਿ ਤੁਹਾਡੇ ਜਿਹੇ ਸਿਆਣੇ ਵਿਦਵਾਨ ਨਾਲ ਦਲੀਲ-ਬਾਜ਼ੀ ਜਾਂ ਚਰਚਾ ਛੇੜ ਕੇ ਹਾਰਨਾ ਹੀ ਹੈ, ਤਾਂ ਤੇ ਪਹਿਲਾਂ ਹੀ ਕਿਉਂ ਨ ਹਾਰ ਮੰਨ ਕੇ ਚੁੱਪ ਕਰ ਰਹੀਏ ? ਪਰ ਇਸ ਤੋਂ ਡੂੰਘੇਰਾ ਭਾਵ ਇਹ ਵੀ ਸੀ ਕਿ

ਤੁਸੀਂ ਸਿਰ ਭਾਹਣੇਂ ਤਾਂ ਹਟਣਾ ਨਹੀਂ, ਹਾਰ ਤਾਂ ਮੰਨਣੀ ਨਹੀਂ, ਇਸ ਕਰਕੇ ਮੈਂ ਅੰਤ ਨੂੰ ਬੋਲ ਕੇ ਥੱਕ ਹਾਰ ਜਾਵਾਂਗਾ, ਤੇਰੇ ਜਿਹੇ ਅੜਬ ਨਾਲ ਹੜਬਾਂ ਦਾ ਭੇੜ ਕਰਨ ਦਾ ਕੀ ਗੁਣ ? ਇਥੇ ਛੇਕੋਕਤੀ ਅਲੰਕਾਰ ਹੈ। ਇਸੇ ਤਰ੍ਹਾਂ 'ਚਤ੍ਰਿਕ' ਆਪਣੇ ਦਿਲ ਨੂੰ ਕਹਿੰਦਾ ਹੈ:—

'ਵਾਟਾਂ ਨੀਂ ਏਹ ਦੁਖਿਆਰੀਆਂ;
ਮਜ਼ਲਾਂ ਨੀਂ ਬੜੀਆਂ ਭਾਰੀਆਂ,
ਰੋ ਰੋ ਕੇ ਹੁਣ ਜੀ ਖਾਏਂ ਕਿਉਂ ?
ਘਬਰਾਏਂ ਕਿਉਂ, ਚਿਚਲਾਏਂ ਕਿਉਂ ?
ਫਸ ਗਏ ਤੇ ਫੇਰ ਕੀ ਫਟਕਣਾ ?'

ਇਥੇ 'ਫਸ ਗਏ ਤੇ ਫੇਰ ਕੀ ਫਟਕਣਾ' ਅਖਾਣ ਬੜੀ ਚਤੁਰਾਈ ਨਾਲ ਵਰਤਿਆ ਹੈ ਇਸ ਕਰਕੇ ਇਥੇ ਛੇਕੋਕਤੀ ਅਲੰਕਾਰ ਹੈ। ਇਸੇ ਤਰ੍ਹਾਂ—

'ਹਜਾਮਤ ਬਣਾਉਣ ਨੂੰ ਆਇਆ ਸੀ ਨਾਈ;
ਹਜਾਮਤ ਬਣਾਉਂਦੇ ਹੀ ਮੰਗੀ ਰਜਾਈ,
ਅਖੀਤ ਉਸ ਵੇਲੇ ਮੈਨੂੰ ਯਾਦ ਆਈ,
ਦਮੜੀ ਦੀ ਬੁੱਢੀ ਟਕਾ ਸਿਰ ਮੁਨਾਈ।'

## ੨੧. ਗੂਢੋਤਰ ਅਲੰਕਾਰ

ਗੂਢੋਤਰ ਦਾ ਅਰਥ ਹੈ ਲੁਕੇ ਹੋਏ ਸਿਧਾਂਤ ਵਾਲਾ ਉੱਤਰ, ਜਿਸ ਦੇ ਗੁਪਤ ਭਾਵ ਵਿਚ ਚਮਤਕਾਰ ਪਾਇਆ ਜਾਵੇ। ਜਿਥੇ ਕਿਸੇ ਸਵਾਲ ਦਾ ਜਵਾਬ ਅਜਿਹਾ ਦਿਤਾ ਜਾਵੇ. ਕਿ ਉਸ ਦੇ ਬਾਹਰਲੇ ਜਾਂ ਉਪਰ ਦੇ ਅਰਥ ਹੋਰ ਜਾਪਣ, ਪਰ ਗੁਪਤ ਅਰਥ ਹੋਰ ਹੋਣ, ਉਥੇ ਗੂਢੋਤਰ ਅਲੰਕਾਰ ਹੁੰਦਾ ਹੈ; ਜਿਵੇਂ :—

ਕੋਈ ਮੰਗਤਾ ਕਿਸੇ ਪੁਜਾਰੀ ਦੇ ਦਰ ਤੇ ਰੋਟੀ ਮੰਗਣ ਗਿਆ। ਉਸ ਨੇ ਕਿਸੇ ਪਾਸੋਂ ਪੁਛਿਆ ਕਿ ਕੀ ਇਸ ਦਵਾਰੇ ਤੋਂ ਮੈਨੂੰ ਕੁਝ ਭੋਜਨ ਮਿਲੇਗਾ ? ਤਾਂ ਗੂਢੋਤਰ ਮਿਲਿਆ।—

'ਹੇ ਜਾਚਕ ਤੂੰ ਸਬਰ ਕਰ ਤਿਆਗੋ ਭੋਜਨ ਆਸ.
ਦੋ ਕੋ ਦੇ ਕਰ ਖਾਤ ਹੈ, ਇਹ ਠਾਕਰ ਕੇ ਦਾਸ,

ਪਰਤੱਖ ਤੌਰ ਤੇ ਦੂਜੀ ਤੁਕ ਦੇ ਅਰਥ ਹਨ ਕਿ ਇਹ ਪੁਜਾਰੀ ਤਾਂ ਦੋਂਹ ਨੂੰ ਦੇ ਕੇ ਫਿਰ ਆਪ ਖਾਂਦਾ ਹੈ, ਪਰ ਗੁਪਤ ਅਰਥ ਇਹ ਹੈ ਕਿ ਪੁਜਾਰੀ ਤਾਂ ਦੋਵੇਂ ਤਖਤੇ ਦੇ ਕੇ

(ਬੂਹਾ ਬੰਦ ਕਰਕੇ) ਭੰਜਨ ਛਕਦਾ ਹੈ। ਇਸ ਲਈ ਇਥੇ ਗੂਢੋਤਰ ਅਲੰਕਾਰ ਹੈ।

ਇਸੇ ਤਰ੍ਹਾਂ ਦਸਮ ਗ੍ਰੰਥ ਵਿਚ ਦਿਤੇ ਚਰਿਤਰਾਂ ਵਿਚ ੧੧੫ਵੇਂ ਚਰਿਤਰ ਵਿਚ ਲਿਖਿਆ ਹੈ ਕਿ ਜਦ ਇਕ ਇਸਤ੍ਰੀ ਤੋਂ ਪੁਛਿਆ ਗਿਆ ਕਿ ਇਥੇ ਕੌਣ ਆਇਆ ਸੀ, ਤਾਂ ਉਸ ਨੇ ਉੱਤਰ ਦਿਤਾ :—

ਮਾਂਜਾਰ ਇਹਨਾਂ ਇਕ ਆਯੋ,
ਤੁਮ ਕੋ ਹੇਰ ਅਧਿਕ ਡਰਪਾਯੋ।'

ਇਸ ਦਾ ਇਕ ਅਰਥ ਇਹ ਹੈ ਕਿ ਇਥੇ ਇਕ ਮਾਂਜਾਰ (ਬਿੱਲਾ) ਆਇਆ ਸੀ, ਉਹ ਤੁਹਾਨੂੰ ਵੇਖ ਕੇ ਬਹੁਤ ਡਰਿਆ। ਦੂਜਾ ਅਰਥ ਇਹ ਹੈ ਕਿ ਇਥੇ ਇਕ ਮਾਂ ਜਾਰ (ਮੇਰਾ ਯਾਰ) ਆਇਆ ਸੀ। ਉਹ ਤੁਹਾਨੂੰ ਵੇਖ ਕੇ ਬੜਾ ਡਰਿਆ ਹੈ।

ਇਥੇ ਵੀ ਗੂਢੋਤਰ ਅਲੰਕਾਰ ਹੈ।

## ਅਭਿਆਸ

੧. ਅਲੰਕਾਰ ਕਿਸ ਨੂੰ ਆਖਦੇ ਹਨ ? ਇਹ ਕਿੰਨੇ ਪ੍ਰਕਾਰ ਦੇ ਹੁੰਦੇ ਹਨ ? ਇਨ੍ਹਾਂ ਦਾ ਕਵਿਤਾ ਆਦਿ ਰਚਨਾ ਉਪਰ ਕੀ ਅਸਰ ਪੈਂਦਾ ਹੈ ?

੨. ਸ਼ਬਦ ਅਲੰਕਾਰ ਤੇ ਅਰਥ ਅਲੰਕਾਰ ਵਿਚ ਕੀ ਫਰਕ ਹੈ ? ਖੋਲ੍ਹ ਕੇ ਦਸੋ।

੩. ਹੇਠਾਂ ਲਿਖਿਆਂ ਅਲੰਕਾਰਾਂ ਦੇ ਲੱਛਣ ਅਤੇ ਉਦਾਹਰਣਾਂ, ਵਿਆਖਿਆ ਸਹਿਤ ਦਸੋ :—

ਚਿਤਰ, ਅਨੁਪ੍ਰਾਸ, ਉਪਮਾ, ਲਲਿਤ, ਯਮਕ. ਵੀਪਸਾ ਵਚਿੱਤਰ, ਅਤਕਥਨੀ. ਉਲਾਸ, ਲੋਕੋਕਤੀ. ਛੇਕੋਕਤੀ, ਪਰੋਢੋਕਤੀ, ਕਾਵਿਲਿੰਗ; ਗੂਢੋਤਰ, ਸਮ ਅਭੇਦ ਰੂਪਕ, ਅਧਿਕ ਅਭੇਦ ਰੂਪਕ ਨਿਊਨ ਤਦ-ਰੂਪਕ, ਰਤਨਾਵਲੀ।

੪. ਹੇਠ ਲਿਖਿਆਂ ਅਲੰਕਾਰਾਂ ਵਿਚ ਕੀ ਫਰਕ ਹੈ, ਉਦਾਹਰਣ ਦੇ ਕੇ ਤੇ ਖੋਲ੍ਹ ਕੇ ਦਸੋ :—

ਉਪਮਾ ਤੇ ਰੂਪਕ ਵਿਚ; ਅਭੇਦ ਰੂਪਕ ਤੇ ਪਰਿਣਾਮ ਵਿਚ; ਛੇਕ ਅਨੁਪ੍ਰਾਸ ਤੇ ਵ੍ਰਿਤੀ ਵਿਚ, ਉਲਾਸ ਤੇ ਲੇਸ਼; ਵਿਰੋਧ ਤੇ ਵਚਿੱਤਰ; ਲੋਕੋਕਤੀ ਵਿਚ; ਤੇ ਛੇਕੋਕਤੀ ਵਿਚ; ਲਲਿਤ ਅਤੇ ਪਰੋਢੋਕਤੀ ਵਿਚ।

੫. ਦਸੋ ਕਿ ਹੇਠ ਲਿਖੀਆਂ ਤੁਕਾਂ ਵਿਚ ਕਿਹੜਾ ਕਿਹੜਾ ਅਲੰਕਾਰ ਹੈ :—

੧. ਦਰਸਨੁ ਪਰਸਨ ਸਰਸਨ ਹਰਸਨ ਰੰਗ ਰੰਗੀ ਕਰਤਾਰੀ ਰੇ।

੨, ਉਸ ਨੂੰ ਵੇਖ ਫਰਿਸ਼ਤੇ ਆਵਣ, ਆਦਮ ਕੌਣ ਵਿਚਾਰੇ।
ਪੰਛੀ ਵੇਖਣ ਡਿਗਣ ਅਸਮਾਨੋਂ, ਆਸ਼ਕ ਹੋਵਣ ਸਾਰੇ।

੩. ਬਿਰਹੋਂ ਸ਼ੋਰ ਪਿਆ ਵਿਚ ਦਿਲ ਦੇ ਖ਼ੂਨ ਹਮੇਸ਼ਾਂ ਖਾਵੇ ।
੪. ਭੁਜਦੀ ਜਾਨ ਕਬਾਬਾਂ ਵਾਂਗੂੰ ਐਸੀ ਪੀੜ ਜੁਦਾਈ ।
੫. ਜਿਉਂ ਜਿਉਂ ਸਰਦ ਦਵਾਈਂ ਦੇਵਣ, ਸ਼ਰਬਤ ਸ਼ੀਰੀਂ ਕਰਕੇ ।
ਤਿਉਂ ਤਿਉਂ ਤੇਜ਼ ਇਸ਼ਕ ਦੀ ਅਗਨੀ, ਹੋਰ ਸਵਾਈ ਭੜਕੇ ।
੬. ਕੁੰਡੀ ਲਗਦੀ ਮੱਛੀ ਵਾਂਗੂੰ ਫੜ ਫੜ ਕਰੇ ਵਧੇਰਾ ।
੭. ਅਗਨੀ ਨਾਲ ਸਮੁੰਦਰ ਸਾੜਾਂ, ਤਾਰੇ ਤੋੜ ਲਿਆਵਾਂ ।
੮. ਰੂਪ ਸਲੋਨੇ ਸਾਗਰ ਅੰਦਰ. ਖਿੜਿਆ ਕਮਲ ਇਕੱਲਾ ।
੯. ਤਾਉ ਖਾ ਖਾ ਚਰਖ ਦੇ ਚਿਹਰਾ ਕਮਲ ਕੁਮਲਾਇਆ ।
੧੦. ਪਰਮ ਲਈ ਜੋ ਮਰ ਮਿਟੇ. ਸਦਾ ਅਮਰ ਹੋ ਜਾਏ ।
੧੧. ਭਲੀ ਸੁਹਾਈ ਛਾਪਰੀ ਜਾ ਮਹਿ ਗੁਨ ਗਾਏ,
ਅਨਦ ਗਰੀਬੀ ਸਾਧ ਸੰਗਿ ਜਿਤੁ ਪ੍ਰਭੁ ਚਿਤ ਆਏ ।
੧੨. ਤਧ ਬਿਨ ਰੋਗ ਰਜਾਈਆਂ ਦਾ ਓਡਣ,
ਨਾਗ ਨਿਵਾਸਾਂ ਦੇ ਰਹਿਣਾ ।

★

